# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ..........................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

## ਸ਼ਹੀਦ ਭਗਤ ਸਿੰਘ

ਸਾਧੂ ਬਿਲਿੰਗ

ਸ਼ਹੀਦ ਭਗਤ ਸਿੰਘ
ਉਹ ਕਵਿਤਾ ਹੈ
ਜੋ ਕਿਸੇ ਗੁਰੂ ਅੱਗੇ
ਕਿਸੇ ਰੱਬ ਅੱਗੇ
ਮੱਥੇ ਟੇਕਣੇ ਨਹੀਂ ਸਿਖਾਉਂਦੀ
ਉਹ ਫ਼ਾਂਸੀ ਗਲ 'ਚ ਪਾ ਕੇ ਦਸਦੀ ਹੈ
ਮਾਣ ਮੱਤਾ ਜੀਵਨ ਕੀ ਹੁੰਦਾ ਹੈ
ਕੁਰਬਾਨੀ ਕੀ ਹੁੰਦੀ ਹੈ
ਪਿਆਰ ਕੀ ਹੁੰਦਾ ਹੈ
ਸਤਿਕਾਰ ਕੀ ਹੁੰਦਾ ਹੈ
ਇਹ ਕਵਿਤਾ
ਸਿਰਫ਼ ਪੜ੍ਹਨ ਸੁਣਨ ਜਾਂ
ਗਾਉਣ ਲਈ ਨਹੀਂ ਹੈ
ਅੱਖਾਂ ਮੀਟ ਕੇ
ਸਿਰ ਹਿਲਾਉਣ ਲਈ ਨਹੀਂ ਹੈ
ਇਸ ਕਵਿਤਾ ਨੂੰ ਪੜ੍ਹਦਿਆਂ
ਇਸ ਦਾ ਸੰਗੀਤ ਸੁਣਦਿਆਂ
ਸਮਝ ਲਗਦੀ ਹੈ
ਸਾਮਰਾਜ ਦੀ ਲੁੱਟ ਨੂੰ ਇੰਜ ਪੜ੍ਹੀਦਾ ਹੈ
ਤੇ ਉਸ ਲੁੱਟ ਵਿਰੁੱਧ ਕਿੰਜ ਲੜੀਦਾ ਹੈ
ਇਹ ਕਵਿਤਾ ਦਸਦੀ ਹੈ
ਭੁੱਖ ਹੜਤਾਲ ਕੀ ਹੁੰਦੀ ਹੈ
ਮੰਜ਼ਿਲ ਦੀ ਭਾਲ ਕੀ ਹੁੰਦੀ ਹੈ
ਇਹ ਕਵਿਤਾ ਪੜ੍ਹਨ ਨਾਲ
ਇਨਕਲਾਬ, ਸਾਮਵਾਦ
ਤਰਕ ਤੇ ਨਾਸਤਿਕਤਾ ਵਰਗੇ
ਸ਼ਬਦਾਂ ਵਿੱਚ ਭਰੇ ਅਰਥ
ਸੁਹਿਰਦ ਮਨਾਂ 'ਚ ਲਹਿ ਜਾਂਦੇ ਨੇ
ਸਦਾ-ਸਦਾ ਲਈ ਡੂੰਘੇ ਬਹਿ ਜਾਂਦੇ ਨੇ।
ਸ਼ਹੀਦ ਭਗਤ ਸਿੰਘ
ਨਾਂ ਦੀ ਕਵਿਤਾ ਦੇ ਜਲੌਹ ਨੂੰ
ਭਗਵੇਂ ਰੰਗ ਜਾਂ ਦਾੜ੍ਹੀ ਨਾਲ
ਕਦੇ ਤੱਕਿਆ ਨਹੀਂ ਜਾ ਸਕੇਗਾ
ਇਹ ਚੀ ਗੁਵੇਰਾ
ਨਾਂ ਦੀ ਕਵਿਤਾ ਵਾਂਗ
ਦੁਨੀਆਂ ਭਰ ਵਿੱਚ
ਰਲ ਕੇ ਪੜ੍ਹੀ ਜਾਵੇਗੀ
ਇਹ ਹਰ ਯੁਗ ਦੇ ਲੁਟੇਰਿਆਂ ਨੂੰ
ਸਦੀਵੀ ਕੰਬਣੀ ਲਾਏਗੀ
ਉਨ੍ਹਾਂ ਨੂੰ ਸੁਪਨਿਆਂ ਵਿੱਚ ਵੀ ਤੜਫ਼ਾਏਗੀ
ਇਸ ਕਵਿਤਾ ਨੂੰ ਪੜ੍ਹਨ ਬਾਅਦ
ਕੋਈ ਮੰਦਰਾਂ ਮਸੀਤਾਂ
ਗੁਰਦੁਆਰਿਆਂ ਜਾਂ ਚਰਚਾਂ 'ਚ
ਸਮਾਂ ਨਸ਼ਟ ਨਹੀਂ ਕਰੇਗਾ
ਉਹ ਮਨੁੱਖਤਾ 'ਚ ਵਿਸ਼ਵਾਸ ਕਰੇਗਾ
ਤੇ ਮਨੁੱਖ ਨੂੰ ਪਿਆਰ ਕਰੇਗਾ
ਸ਼ਹੀਦ ਭਗਤ ਸਿੰਘ
ਉਹ ਕਵਿਤਾ ਹੈ।

## ਤਤਕਰਾ



### ਮੁੱਖ ਚਿੱਤਰ

ਚਾਰਲਸ ਰੋਬਰਟ ਡਾਰਵਿਨ (12 ਫਰਵਰੀ 1809-19 ਅਪ੍ਰੈਲ 1882)
ਮਾਰਕਸ ਨੇ ਡਾਰਵਿਨ ਦੀ The Origin of Species ਪੜ੍ਹੀ ਅਤੇ ਆਪਣੇ ਵਰਗ ਸੰਘਰਸ਼ ਦੇ ਸਿਧਾਂਤ ਦੀ ਪ੍ਰੋੜਤਾ ਵਜੋਂ ਇਸ ਦੇ ਮੁੱਲ ਨੂੰ ਪਛਾਣਿਆ। 1873 ਵਿੱਚ ਉਸ ਨੇ ਆਪਣੇ ਦਸਤਖਾਂ ਵਾਲੀ ਦਾਸ ਕੈਪੀਟਲ ਦੀ ਕਾਪੀ ਡਾਰਵਿਨ ਨੂੰ ਭੇਜੀ। ਮਾਰਕਸ ਸਮਝਦਾ ਸੀ ਕਿ ਚਾਰਲਸ ਦੀ ਰਚਨਾ ਨੇ ਮਨੁੱਖੀ ਸਮਾਜ ਦੇ ਅੰਦਰੂਨੀ ਸੰਘਰਸ਼ਾਂ ਦੀ ਵਿਆਖਿਆ ਕਰਨ ਦੇ ਨਾਲ ਨਾਲ, ਕੁਦਰਤ ਦੇ ਵਰਤਾਰਿਆਂ ਦੀ ਵਿਆਖਿਆ ਲਈ ਮਸਾਲਾ ਦਿੱਤਾ ਹੈ। ਆਪਣੇ ਦੋਸਤ ਫਰਡੀਨੈਂਡ ਲਸੇਲ ਨੂੰ ਲਿਖੇ ਖਤ 'ਚ ਉਸ ਨੇ ਕਿਹਾ ਕਿ ਡਾਰਵਿਨ ਦਾ ਕੰਮ ਮਹੱਤਵਪੂਰਨ ਹੈ ਅਤੇ ਇਤਿਹਾਸਕ ਵਰਗ ਸੰਘਰਸ਼ ਲਈ ਕੁਦਰਤੀ ਵਿਗਿਆਨ ਵਿੱਚ ਆਧਾਰ ਮੁਹੱਈਆ ਕਰਦਾ ਹੈ।

*ਸਾਡਾ ਮਨੋਰਥ ਨੌਜਵਾਨਾਂ ਵਿੱਚ,*
*ਜ਼ਿੰਦਗੀ ਲਈ ਵਿਸ਼ਵਾਸ*
*ਅਤੇ ਲੋਕਾਂ ਲਈ ਮੁਹੱਬਤ ਭਰਨਾ ਹੈ।*
*...ਗੋਰਕੀ*


**ਸੰਪਾਦਕੀ ਕਾਮੇ (ਆਨਰੇਰੀ)**
ਰਾਮ ਸਵਰਨ ਲੱਖੇਵਾਲੀ
ਜਸਵੰਤ ਮੁਹਾਲੀ
ਗੁਰਮੀਤ ਖਰੜ
ਵਿਜੈ ਬੰਬੇਲੀ

**ਮੁੱਖ ਪ੍ਰਬੰਧਕ**
ਸੁਖਵਿੰਦਰ ਬਾਗਪੁਰ
Ph.: 01821-261338 (O)
Cell : 94174 27538
e-mail : tarkshil@yahoo.co.in

ਟਾਈਪ ਸੈਟਿੰਗ: ਦੀਪਕ ਸੋਨੀ

**ਚੰਦੇ**
ਲਾਈਫ਼ : 500 ਰੁਪਏ
ਸਲਾਨਾ : 50 ਰੁਪਏ
ਵਿਦੇਸ਼ : 6 ਪੌਂਡ ਜਾਂ 10 ਡਾਲਰ
ਵਿਦੇਸ਼ੀ ਲਾਈਫ਼ : 2500 ਰੁਪਏ

ਚੰਦੇ ਅਤੇ ਸਹਾਇਤਾ ਦੇ ਚੈੱਕ/ਡਰਾਫਟ ਉੱਪਰ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਲਿਖਿਆ ਜਾਵੇ ।

*ਸੰਪਰਕ/ਰਚਨਾਵਾਂ ਤੇ ਚੰਦਿਆਂ ਲਈ ਪਤਾ:*
ਮੁੱਖ ਦਫ਼ਤਰ
ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.)
ਤਰਕਸ਼ੀਲ ਚੌਕ, ਸੰਘੇੜਾ ਬਾਈਪਾਸ
ਬਰਨਾਲਾ (ਪੰਜਾਬ) 148101
ਫੋਨ: 01679-241466

ਸੰਪਾਦਕ, ਮਾਲਕ, ਪ੍ਰਿੰਟਰ ਅਤੇ ਪ੍ਰਕਾਸ਼ਕ ਐਡਵੋਕੇਟ ਅਵਤਾਰ ਐਸ. ਗੋਂਦਾਰਾ ਨੇ ਅੱਪੂ ਆਰਟ ਪ੍ਰੈਸ, ਸ਼ਾਹਕੋਟ (ਜਲੰਧਰ) ਤੋਂ ਪ੍ਰਿੰਟ ਕਰਵਾ ਕੇ, ਜਿਲ੍ਹਾ ਕਚਿਹਰੀਆਂ ਫਰੀਦਕੋਟ ਤੋਂ ਜਾਰੀ ਕੀਤਾ।

web : www.tarksheel.org


**ਸੰਪਾਦਕੀ**

## ਸੁਸਾਇਟੀ ਦੀ ਸਿਲਵਰ ਜੁਬਲੀ

ਤਰਕਸ਼ੀਲ ਸੁਸਾਇਟੀ ਪੰਜਾਬ ਨੇ ਲੋਕ ਪੱਖੀ ਵਿਚਾਰਾਂ ਦੀ ਧਾਰਾ ਦੇ ਅੰਗ ਸੰਗ 25 ਵਰ੍ਹੇ ਦਾ ਲੰਮਾ ਪੈਡਾਂ ਤਹਿ ਕਰ ਲਿਆ ਹੈ। ਸੁਸਾਇਟੀ ਉਸ ਪਦਾਰਥਵਾਦੀ ਅਤੇ ਨਾਸਤਕੀ ਪ੍ਰੰਪਰਾ ਦਾ ਆਧੁਨਿਕ ਜਥੇਬੰਦਕ ਸਰੂਪ ਹੈ ਜੋ ਹਜ਼ਾਰਾਂ ਵਰ੍ਹੇ ਪਹਿਲਾਂ ਸ਼ੁਰੂ ਹੋਈ। ਦਿਲਚਸਪ ਗੱਲ ਇਹ ਹੈ ਪਦਾਰਥਵਾਦ ਦੇ ਵਿਰੋਧ ਵਿੱਚ ਅਧਿਆਤਮਵਾਦ ਦੇ ਘਰ ਵਜੋਂ ਪ੍ਰਚਾਰੇ ਜਾਂਦੇ ਭਾਰਤ ਵਿੱਚ, ਅਨੀਸ਼ਵਰਵਾਦੀ ਦਾਰਸ਼ਨਿਕ ਧਾਰਾਵਾਂ ਦੀ ਗਿਣਤੀ, ਈਸ਼ਵਰਵਾਦੀਆਂ ਨਾਲੋਂ ਜਿਆਦਾ ਹੈ। ਜੋ ਬੁੱਧਮੱਤ, ਜੈਨਮੱਤ ਅਤੇ ਲੋਕਾਇਤਾ ਰਾਹੀਂ ਹੁੰਦੀਆਂ ਹੋਈਆਂ ਆਧੁਨਿਕ ਵਿਰੋਧ ਵਿਕਾਸੀ ਪਦਾਰਥਵਾਦ ਤੱਕ ਪ੍ਰਵਾਨ ਚੜ੍ਹੀਆਂ ਹਨ। ਅੱਜ ਤਰਕਸ਼ੀਲ ਸੁਸਾਇਟੀ ਪੰਜਾਬ ਕਿਸੇ ਜਾਣ ਪਛਾਣ ਦੀ ਮੁਥਾਜ ਨਹੀਂ। ਜਿਸ ਨੇ ਭਾਰਤ ਵਿਚਲੀਆਂ, ਅੰਧਵਿਸ਼ਵਾਸਾਂ ਅਤੇ ਗੈਰ ਮਾਨਵੀ ਕਦਰਾਂ ਕੀਮਤਾਂ ਖਿਲਾਫ ਲੜ ਰਹੀਆਂ, ਭਰਾਤਰੀ ਜਥੇਬੰਦੀਆਂ ਨਾਲ ਹੀ ਇੱਕਮੁਠਤਾ ਸਥਾਪਿਤ ਨਹੀਂ ਕੀਤੀ ਸਗੋਂ ਸਰਹੱਦੋਂ ਪਾਰਲੇ ਤਰਕਸ਼ੀਲਾਂ ਨਾਲ ਵੀ ਸਾਂਝ ਪਾਈ ਹੈ। ਸਮਾਜ ਵਿੱਚ ਸੁਸਾਇਟੀ ਦੀ ਪੁਗਤ ਅਤੇ ਮਾਨਤਾ ਦਾ ਪਤਾ ਇਥੋਂ ਲੱਗਦਾ ਹੈ ਕਿ ਜਦੋਂ ਵੀ ਕੋਈ ਰਹੱਸਮਈ ਘਟਨਾ ਜਾਂ ਵਰਤਾਰਾ ਅਖਬਾਰੀ ਚਰਚਾ ਦਾ ਵਿਸ਼ਾ ਬਣਦਾ ਹੈ ਤਾਂ ਲੋਕ ਸੁਸਾਇਟੀ ਦਾ ਪ੍ਰਤੀਕਰਮ ਜਾਨਣ ਲਈ ਉਤਸੁਕ ਹੁੰਦੇ ਹਨ ਅਤੇ ਕਈ ਵਾਰ ਸੁਸਾਇਟੀ ਦੇ ਮੈਂਬਰਾਂ ਨਾਲ ਸੰਪਰਕ ਵੀ ਕਰਦੇ ਹਨ। ਓਪਰੀ ਕਸਰ ਦੇ ਨਾਂ ਹੇਠ ਲੁੱਟੇ ਜਾਂਦੇ ਰੋਗੀਆਂ ਨੂੰ ਸਹੀ ਅਗਵਾਈ ਦੇ ਕੇ ਚੇਲਿਆਂ ਸਿਆਣਿਆਂ ਦੇ ਚੁੰਗਲ ਚੋਂ ਕੱਢ ਕੇ ਵਿਗਿਆਨਕ ਢੰਗਾਂ ਨਾਲ ਇਲਾਜ ਕਰਵਾਉਣ ਦੇ ਰਾਹ ਤੋਰਿਆ ਹੈ। ਜਿਸ ਨਾਲ ਪਰਾਸ਼ਕਤੀਆਂ ਦੇ ਅਖੌਤੀ ਧਾਰਕਾਂ ਬਾਰੇ ਬੇਵਸਾਹੀ ਪੈਦਾ ਹੋਈ ਹੈ। ਖੋਜੀ ਕਾਰਜਾਂ ਲਈ ਮਰਨ ਉਪਰੰਤ ਮ੍ਰਿਤਕ ਦੇਹ ਨੂੰ ਮੈਡੀਕਲ ਸੰਸਥਾਵਾਂ ਨੂੰ ਦੇਣ ਦੀ ਪਹਿਲਕਦਮੀ ਨੇ ਆਮ ਲੋਕਾਂ ਵਿੱਚ ਵੀ ਇਸ ਲੋਕ ਪੱਖੀ ਅਤੇ ਵਿਗਿਆਨਕ ਪਹੁੰਚ ਦਾ ਸੰਚਾਰ ਕੀਤਾ ਹੈ। ਸੁਸਾਇਟੀ ਦੇ ਕੀਤੇ ਕੰਮਾਂ ਦਾ ਪ੍ਰਭਾਵ ਨਾਟਕੀ ਤੇ ਸਾਹਿਤਕ ਕਿਰਤਾਂ 'ਚ ਹੀ ਪ੍ਰਤੀਬਿੰਬਤ ਨਹੀਂ ਹੋਇਆ ਸਗੋਂ ਵਿਗਿਆਨਕ ਸਾਹਿਤ ਦੇ ਪ੍ਰਕਾਸ਼ਨਾਂ ਨਾਲ ਜਾਗ ਲਾ ਕੇ ਇੱਕ ਵੱਡਾ ਪਾਠਕ ਵਰਗ ਪੈਦਾ ਕੀਤਾ ਹੈ ਜਿਸਦਾ ਲਾਹਾ ਕਈ ਪੂੰਜੀਵਾਦੀ ਪ੍ਰਕਾਸ਼ਕ ਤਰਕਸ਼ੀਲ ਸਾਹਿਤ ਛਾਪ ਕੇ ਲੈ ਰਹੇ ਹਨ। ਸੈਮੀਨਾਰਾਂ, ਮੀਟਿੰਗਾਂ, ਪ੍ਰਦਰਸ਼ਨੀਆਂ, ਜਾਦੂ ਦੇ ਸ਼ੋਆਂ ਤੋਂ ਲੈ ਕੇ ਇਕਾਈਆਂ ਵੱਲੋਂ ਲਾਏ ਜਾਂਦੇ ਤਰਕਸ਼ੀਲ ਮੇਲਿਆਂ ਦੇ ਨਾਲ ਨਾਲ ਹੁਣ ਰਵਾਇਤੀ ਮੇਲਿਆਂ 'ਚ ਵੀ ਤਰਕਸ਼ੀਲਾਂ ਨੇ ਹਾਜ਼ਰੀ ਲਵਾਉਣੀ ਸ਼ੁਰੂ ਕਰ ਦਿੱਤੀ ਹੈ ਜਿੱਥੇ ਮੁੱਖ ਧਾਰਾ ਦੇ ਇਕੱਠਾਂ ਨਾਲੋਂ ਆਮ ਲੋਕਾਂ ਦਾ ਆਉਣਾ ਜਾਣਾ ਵੱਧ ਹੁੰਦਾ ਹੈ। ਉਥੇ ਲੋਕ ਤਰਕਸ਼ੀਲ ਬੁਲਾਰਿਆਂ ਨੂੰ ਉਤਸੁਕਤਾ ਨਾਲ ਸੁਣਦੇ ਹਨ ਅਤੇ ਵੱਡੇ ਪੱਧਰ 'ਤੇ ਤਰਕਸ਼ੀਲ ਸਾਹਿਤ ਖਰੀਦਿਆ ਜਾਂਦਾ ਹੈ। ਲੋਕ ਪ੍ਰਲੋਕ, ਨਰਕ ਸੁਰਗ, ਪੁਨਰ ਜਨਮ, ਜੋਤਿਸ਼ ਅਤੇ ਵਹਿਮਾਂ ਭਰਮਾਂ ਖਿਲਾਫ ਸੁਸਾਇਟੀ ਦੇ ਪ੍ਰਚਾਰ ਪ੍ਰਸਾਰ ਨੇ ਵਿਚਾਰਵਾਦ ਅਤੇ ਅਧਿਆਤਮਵਾਦ ਆਸਰੇ ਪਲ ਰਹੇ ਵਿਹਲੜਾਂ ਅਤੇ ਸਿਆਸੀ ਧਿਰਾਂ ਵਿੱਚ ਬੇਚੈਨੀ ਪੈਦਾ ਕਰ ਦਿੱਤੀ ਹੈ। ਜਿਸ ਨਾਲ ਸੁਸਾਇਟੀ ਖਿਲਾਫ ਕੁਪ੍ਰਚਾਰ ਅਤੇ ਵਿਰੋਧੀ ਦੀਆਂ ਘਟਨਾਵਾਂ 'ਚ ਵਾਧਾ ਹੋਇਆ ਹੈ। ਤਰਕਸ਼ੀਲ ਸਾਹਿਤ ਉੱਪਰ ਪਾਬੰਦੀਆਂ ਦੀ ਗੱਲ ਇਸੇ ਵਿਰੋਧ 'ਚੋਂ ਨਿਕਲੀ ਹੈ। ਸ਼ਹੀਦ ਭਗਤ ਸਿੰਘ ਵਰਗੇ ਇਨਕਲਾਬੀਆਂ, ਚਾਰਲਸ ਡਾਰਵਿਨ ਵਰਗੇ ਖੋਜੀਆਂ ਅਤੇ ਡਾ. ਕਾਵੂਰ ਵਰਗੇ ਕਰਮਯੋਗੀਆਂ ਵਰਗੀਆਂ ਧਿਰਤਾਂ ਨੂੰ ਆਤਮਸਾਤ ਕਰਦਿਆਂ ਸਾਨੂੰ ਮਾਨਸਿਕ ਤੌਰ 'ਤੇ ਤਿਆਰ ਹੋਣਾ ਚਾਹੀਦਾ ਹੈ। ਸਮਾਜ ਅਤੇ ਮਨੁੱਖ ਦੇ ਕਾਇਆ ਕਲਪ ਕਰਨ ਦੇ ਪਹਾੜ ਜਿੱਡੇ ਕਾਰਜ ਨੂੰ ਸਰ ਕਰਨ ਲਈ ਪਦਾਰਥਵਾਦੀ ਫਲਸਫੇ ਦੇ ਅਧਿਐਨ, ਸੁਸਾਇਟੀ ਦੇ ਕੰਮਾਂ ਅਤੇ ਨਿਸ਼ਾਨਿਆਂ ਦੀ ਇਤਹਾਸਕ ਪ੍ਰਸੰਗਕਤਾ ਬਾਰੇ ਸਪੱਸ਼ਟ ਹੋਣ ਦੇ ਨਾਲ ਨਾਲ ਨਿੱਜੀ ਜਿੰਦਗੀ ਵਿੱਚ ਕਹਿਣੀ ਅਤੇ ਕਰਨੀ ਦੇ ਸੁਮੇਲ ਦੀ ਲੋੜ ਹੈ।


gondarasa@yahoo.com

# ਸ਼ਹੀਦ ਭਗਤ ਸਿੰਘ : ਇਨਕਲਾਬੀ ਤਰਕਸ਼ੀਲ

ਪ੍ਰੋ. ਜਗਮੋਹਨ ਸਿੰਘ

> ਜਿੱਥੇ ਭਗਤ ਸਿੰਘ ਨੇ ਇਹ ਸੰਕਲਪ ਦਿੱਤਾ ਕਿ ਸਮਾਜ ਦੇ ਦੁਸ਼ਮਣ ਵਿਅਕਤੀ ਨਹੀਂ ਹੁੰਦੇ ਸਗੋਂ ਉਹ ਸੰਸਥਾਵਾਂ ਹੁੰਦੀਆਂ ਹਨ ਜੋ ਲੁੱਟ ਦੇ ਤੰਤਰ ਨੂੰ ਬਣਾਈ ਤੇ ਚਲਾਈ ਰੱਖਣ ਵਿੱਚ ਸਿੱਧੇ ਜਾਂ ਅਸਿੱਧੇ ਤਰੀਕੇ ਨਾਲ ਹਿੱਸੇਦਾਰ ਹੁੰਦੀਆਂ ਹਨ। ਇਸ ਕਰਕੇ ਇਨਕਲਾਬੀ ਲੜਾਈ ਦਾ ਮੂਲ ਆਧਾਰ ਉਨ੍ਹਾਂ ਵਿਚਾਰਾਂ, ਕਾਨੂੰਨਾਂ ਤੇ ਸਮਾਜਿਕ ਢਾਂਚੇ ਦੇ ਉਲਟ ਤਰਕਸ਼ੀਲ ਬਦਲ ਹੋਣਾ ਚਾਹੀਦਾ ਹੈ।

ਸ਼ਹੀਦ ਭਗਤ ਸਿੰਘ ਤੇ ਉਨ੍ਹਾਂ ਦੇ ਸਾਥੀਆਂ ਦਾ ਨਾਂ ਹਰ ਭਾਰਤੀ ਦੇ ਮਨ ਵਿੱਚ ਵਸਿਆ ਹੋਇਆ ਹੈ। ਉਹ ਸਾਡੇ ਅਗਾਂਹਵਧੂ ਸਭਿਆਚਾਰ ਦਾ ਇਕ ਵੱਡਾ ਹਿਸਾ ਹਨ। ਜਦ ਵੀ ਸਮਾਜ ਕਿਸੇ ਸੰਕਟ ਵਿੱਚ ਘਿਰਦਾ ਹੈ ਤਾਂ ਭਗਤ ਸਿੰਘ ਤੇ ਉਸ ਦੇ ਸਾਥੀ ਸਾਡੇ ਲਈ ਰਾਹ ਦਰਸਾਵਾ ਬਣ ਕੇ ਸਾਡੇ ਨਾਲ ਤੁਰਦੇ ਹਨ। ਉਹ ਸਾਡੇ ਮਨਾਂ ਤੇ ਬਹੁਤ ਪ੍ਰਭਾਵੀ ਹਨ। ਇਹ ਪ੍ਰਭਾਵ ਜਾਤਾਂ, ਭਾਸ਼ਾਵਾਂ, ਧਾਰਮਿਕ ਵਿਚਾਰਾਂ ਤੇ ਸੂਬਿਆਂ ਦੀਆਂ ਵਲਗਣਾਂ ਤੋਂ ਉੱਪਰ ਉੱਠ ਕੇ ਵਿਖਾਈ ਦਿੰਦਾ ਹੈ। ਇਨ੍ਹਾਂ ਸੂਰਬੀਰਾਂ ਦੀ ਸ਼ਹਾਦਤ ਤੇ ਪ੍ਰਸਿੱਧ ਸ਼ਾਇਰ ਫ਼ੈਜ਼ ਅਹਿਮਦ ਫ਼ੈਜ਼ ਦੀ ਇਹ ਗਜ਼ਲ ਇਨ੍ਹਾਂ ਵਿਚਾਰਾਂ ਦੀ ਹੀ ਤਰਜਮਾਨੀ ਕਰਦੀ ਹੈ।

ਕਬ ਯਾਦ ਮੇਂ, ਤੇਰੀ ਯਾਦ ਨਹੀਂ ਹੈ,
ਕਬ ਹਾਥ ਮੇਂ, ਤੇਰਾ ਹਾਥ ਨਹੀਂ ਹੈ,
ਸਦ ਸ਼ੁਕਰ ਕੇ ਅਬ ਅਪਨੀ ਗਤੋਂ ਮੇਂ,
ਹਿਜ਼ਰ ਕੀ ਕੋਈ ਰਾਤ ਨਹੀਂ ਹੈ।
ਯਹਾਂ ਨਾਮੇ ਨਿਸਬ ਕੀ ਪੂਛ ਕਹਾਂ,
ਯਹਾਂ ਮੈਦਾਨੇ ਵਫ਼ਾ ਹੈ, ਕੋਈ ਦਰਬਾਰ ਨਹੀਂ,
ਜਿਸ ਬਜ ਕੇ ਕੋਈ ਮਕਤਲ ਮੇਂ ਗਿਆ,
ਵੋਹ ਸ਼ਾਨ ਸਲਾਮਤ ਰਹਤੀ ਹੈ,
ਯੇ ਜਾਂ ਤੋ ਆਨੀ ਜਾਨੀ ਹੈ,
ਉਸ ਜਾਂ ਤੋ ਕੋਈ ਬਾਤ ਨਹੀਂ,

ਇਹ ਗ਼ਜਲ ਜਿੱਥੇ ਤਰਕਸ਼ੀਲਤਾ ਦੀ ਸੱਚਾਈ ਸਾਹਮਣੇ ਰੱਖਦੀ ਹੈ ਉੱਥੇ ਸੰਘਰਸ਼ਸ਼ੀਲਤਾ ਦੇ ਅਸੂਲਾਂ ਨੂੰ ਵੀ ਦਰਸਾਉਂਦੀ ਹੈ। ਸ਼ਹੀਦ ਭਗਤ ਸਿੰਘ ਤੇ ਸਾਥੀਆਂ ਨੇ ਦਿਲ ਦਿਮਾਗ਼ ਤੇ ਅਜਿਹਾ ਅਸਰ ਪ੍ਰਾਪਤ ਕਰਨ ਦੀ ਤਾਕਤ ਕਿੱਥੋਂ ਪ੍ਰਾਪਤ ਕੀਤੀ। ਇਸ ਸਵਾਲ ਦਾ ਜਵਾਬ ਲੱਭਣਾ ਉਨ੍ਹਾਂ ਦੀ ਇਨਕਲਾਬੀ ਤਰਕਸ਼ੀਲਤਾ ਨੂੰ ਸਮਝਣ ਲਈ ਜਰੂਰੀ ਹੈ। ਸ਼ਹੀਦ ਭਗਤ ਸਿੰਘ ਨੇ ਆਪਣੇ ਵਿਚਾਰਧਾਰਕ ਵਿਕਾਸ ਦਾ ਜ਼ਿਕਰ ਆਪਣੇ ਪ੍ਰਸਿੱਧ ਲੇਖ 'ਮੈਂ ਨਾਸਤਿਕ ਕਿਉਂ ਹਾਂ' ਵਿੱਚ ਲਿਖਿਆ ਸੀ। ਇਹ ਲੇਖ ਉਨ੍ਹਾਂ ਦੀ ਸਵੈ ਜੀਵਨੀ ਤੇ ਸਵੈ ਵਿਕਾਸ ਨੂੰ ਸਾਡੇ ਸਾਹਮਣੇ ਬੜੇ ਰੌਚਿਕ ਤਰੀਕੇ ਨਾਲ ਰੱਖਦਾ ਹੈ। ਇਸ ਵਿੱਚ ਜਾਣ ਤੋਂ ਪਹਿਲਾਂ ਮੈਂ ਦੋ ਗੱਲਾਂ ਦਾ ਜ਼ਿਕਰ ਕਰਨਾ ਜਰੂਰੀ ਸਮਝਦਾ ਹਾਂ। ਇੱਕ ਤਾਂ ਇਹ ਕਿ ਘਰ ਵਿੱਚ ਧਾਰਮਿਕ ਸਭਿਆਚਾਰਕ ਤੰਗ ਨਜ਼ਰੀ ਬਿਲਕੁਲ ਨਹੀਂ ਸੀ। ਪੰਜਾਬ ਵਿੱਚ ਵਗ਼ਦੀਆਂ ਸਭ ਸਭਿਆਚਾਰਕ ਧਾਰਾਵਾਂ ਦਾ ਵਹਾ ਸੀ। ਜੇ ਦਾਦਾ ਜੀ ਸ਼੍ਰੀ ਗ੍ਰੰਥ ਸਾਹਿਬ ਦੇ ਦੇ ਟੀਕਾਕਾਰ ਸਨ ਯਾਨੀ ਹਰ ਸ਼ਬਦ ਨੂੰ ਵਿਚਾਰ ਦੀ ਸਾਣ ਤੇ ਪਰਖ਼ਣ ਵਾਲੇ ਤਾਂ ਚਾਚੀ ਹਰਨਾਮ ਕੌਰ ਆਪਣੇ ਪੇਕੇ ਘਰ ਕਸੂਰ ਤੋਂ ਬਾਬਾ ਬੁੱਲੇ ਸ਼ਾਹ ਦਾ ਸੂਫ਼ੀ ਕਲਾਮ ਤੇ ਜੀਵਨ ਜਾਚ ਨਾਲ ਲੈ ਕੇ ਆਏ ਸਨ। ਬੇਬੇ ਜੀ ਵਿੱਦਿਆਵਤੀ (ਮਾਤਾ ਸ਼ਹੀਦ ਭਗਤ ਸਿੰਘ) ਉਹ ਕੂਕਾ ਲਹਿਰ ਦੇ ਸੰਦੇਸ਼, ਕਿ ਚੰਡੀ ਦੀ ਵਾਰ ਦਾ ਪਾਠ ਕਰਨ ਦਾ ਭਾਵ ਹੈ ਸਮਾਜ ਪ੍ਰਤੀ ਸ਼ੁਭ ਕਰਮ ਕਰਨ ਵਾਲੀਆਂ ਸ਼ਕਤੀਆਂ ਨੂੰ ਮਜਬੂਤ ਕਰਨਾ। ਸਮਾਜਿਕ ਬਰਾਬਰੀ, ਕਿਰਤ ਦੀ ਇੱਜ਼ਤ ਤੇ ਕਿਰਤੀ ਨੂੰ ਪਿਆਰ ਆਦਿ ਦੀਆਂ ਸਭਿਆਚਾਰਕ ਕੀਮਤਾਂ ਨੂੰ ਉਠਾਉਣਾ। ਧੀਆਂ ਦੀ ਇੱਜ਼ਤ ਤੇ ਸਵੀਕਾਰਤਾ ਨੂੰ ਨੈਤਿਕਤਾ ਵਿੱਚ ਉੱਚੀ ਥਾਂ ਦੇਣਾ। ਸੋ ਕੁਝ ਮੂਲ ਆਧਾਰਾਂ ਦੀ ਹੋਂਦ ਤੇ ਮਜਬੂਤੀ ਤਰਕਸ਼ੀਲਤਾ ਦੇ ਵਿਕਾਸ ਵਿੱਚ ਸ਼ਹੀਦ ਭਗਤ ਸਿੰਘ ਲਈ ਬਹੁਤ ਸਹਾਇਕ ਬਣੇ।

ਉਨ੍ਹਾਂ ਵੱਲੋਂ ਸੁਆਲ ਦਾ ਜਵਾਬ ਲੱਭਣਾ ਕਿ ਗੁਰੂ ਤੇਗ ਬਹਾਦੁਰ ਨੇ ਗੁਰੂ ਗੋਬਿੰਦ ਸਿੰਘ ਨੂੰ ਸ਼ਹਾਦਤ ਤੋਂ ਪਹਿਲਾਂ ਕੀ ਗੁਰੂ ਮੰਤਰ ਦਿੱਤਾ ਹੋਵੇਗਾ ਜਿਸ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਏਨਾ ਮਹਾਨ ਬਣਾ ਦਿੱਤਾ। ਉਹ ਸੀ ਦਾਦਾ ਜੀ ਦੁਆਰਾ ਦੱਸਿਆ 'ਬਲ ਛੁਟਕਿਓ ਬੰਧਨ ਪਰੇ ਕੁਛ ਨਾ ਹੋਤ ਉਪਾਇ।' ਇਸ ਦਾ ਜਵਾਬ ਸੀ 'ਬਲ ਹੋਆ ਬੰਧਨ ਛੁਟੈ, ਸਭ ਕਿਛੁ ਹੋਤ ਉਪਾਇ' ਇਸ ਗੁਰ ਨੂੰ ਭਗਤ ਸਿੰਘ ਨੇ ਤਰਕ ਨਾਲ ਸਮਝਣਾ ਤੇ ਇਸ ਗੱਲ ਤੇ ਵਿਚਾਰ ਕਰਨਾ ਕਿ ਨਿਰਬਲਤਾ ਆਦਮੀ ਨੂੰ ਗ਼ੁਲਾਮੀ ਵੱਲ ਧੱਕਦੀ ਹੈ ਤੇ ਬਲ ਮੁਕਤੀ ਵੱਲ ਲਿਜਾਂਦਾ ਹੈ। ਇਸ ਕਰਕੇ ਹਰ ਉਹ ਕੰਮ ਕਰੀਏ ਜੋ ਤੁਹਾਨੂੰ ਬਲਵਾਨ ਬਣਾਵੇ। ਚਾਹੇ ਉਹ ਨਿਰੋਗ, ਰਿਸ਼ਟ ਪੁਸ਼ਟ ਤੇ ਬਲਵਾਨ ਸਰੀਰ ਹੋਵੇ। ਇਰਾਦੇ ਦੀ ਮਜਬੂਤੀ, ਵਿਚਾਰਾਂ ਤੇ ਸੰਗਠਨਕ ਮਜਬੂਤੀ ਬਲਵਾਨ ਬਣਨ ਦੇ ਦੂਸਰੇ ਆਧਾਰ ਹਨ। ਇਹੋ ਕਾਰਣ ਸੀ ਕਿ ਜਦ 18 ਸਾਲ ਦੀ ਉਮਰ ਵਿੱਚ, 1925 ਵਿੱਚ ਉਨ੍ਹਾਂ ਦੇ ਸਾਰੇ ਆਗੂ ਇਨਕਲਾਬੀ ਕਾਕੋਰੀ ਕੇਸ ਵਿੱਚ ਫੜ੍ਹੇ ਗਏ ਤਾਂ ਭਗਤ



ਸਿੰਘ ਇੱਕ ਗੰਭੀਰ ਸੰਕਟ ਦਾ ਅਹਿਸਾਸ ਕਰਦੇ ਹੋਏ ਲਿਖ਼ਦੇ ਹਨ : "ਉਸ ਅਰਸੇ ਤੱਕ ਮੈਂ ਸਿਰਫ਼ ਰੋਮਾਂਟਿਕ ਵਿਚਾਰਵਾਦੀ ਇਨਕਲਾਬੀ ਸਾਂ। ਉਦੋਂ ਤੱਕ ਤਾਂ ਅਸੀਂ ਸਿਰਫ਼ ਅਨੁਯਾਈ ਹੀ ਸਾਂ, ਫਿਰ ਸਾਰੀ ਜ਼ਿੰਮੇਵਾਰੀ ਆਪਣੇ ਮੋਢਿਆਂ ਤੇ ਲੈਣ ਦਾ ਵੇਲਾ ਆਇਆ, ਕੁਝ ਚਿਰ ਪਾਰਟੀ ਦੀ ਅਟੱਲ ਵਿਰੋਧਤਾ ਕਾਰਣ ਇਸ ਦੀ ਹੋਂਦ ਹੀ ਖ਼ਤਰੇ ਵਿੱਚ ਸੀ। ਜੋਸ਼ੀਲੇ ਕਾਮਰੇਡ ਨਹੀਂ ਸਗੋਂ ਆਗੂ ਵੀ ਮਜ਼ਾਕ ਉਡਾਉਣ ਲੱਗੇ। ਕੁਝ ਦਿਨ ਮੈਨੂੰ ਵੀ ਸੰਸਾ ਰਿਹਾ ਕਿ ਕਿਸੇ ਦਿਨ ਮੈਨੂੰ ਵੀ ਆਪਣੀ ਪਾਰਟੀ ਦੇ ਪ੍ਰੋਗਰਾਮ ਦੀ ਅਸਫ਼ਲਤਾ ਦਾ ਯਕੀਨ ਹੋ ਜਾਵੇ। ਇਹ ਮੇਰੇ ਇਨਕਲਾਬੀ ਜੀਵਨ (ਕੈਰੀਅਰ) ਵਿੱਚ ਆਇਆ ਵੱਡਾ ਮੋੜ ਸੀ। 'ਅਧਿਐਨ' ਕਰਨ ਦੇ ਅਹਿਸਾਸ ਦੀਆਂ ਤਰੰਗਾਂ ਮੇਰੇ ਮਨ ਵਿੱਚ ਉਭਰਨ ਲੱਗ ਪਈਆਂ। ਅਧਿਐਨ ਕਰਾਂ ਤਾਂ ਆਪਣੇ ਵਿਰੋਧੀਆਂ ਦੀਆਂ ਦਲੀਲਾਂ ਦਾ ਜਵਾਬ ਦੇ ਸਕਣ ਦੇ ਯੋਗ ਹੋ ਸਕਾਂ, ਅਧਿਐਨ ਕਰਾਂ ਤਾਂ ਆਪਣੇ ਸਿਧਾਂਤ ਦੀ ਹਮਾਇਤ ਵਿੱਚ ਦਲੀਲਾਂ ਨਾਲ ਆਪਣੇ ਆਪ ਨੂੰ ਲੈਸ ਕਰ ਸਕਾਂ, ਮੈਂ ਅਧਿਐਨ ਕਰਨਾ ਸ਼ੁਰੂ ਕਰ ਦਿੱਤਾ। ਮੇਰੇ ਪਹਿਲੇ ਅਕੀਦੇ ਅਤੇ ਵਿਸ਼ਵਾਸਾਂ ਵਿੱਚ ਵੱਡੀ ਤਬਦੀਲੀ ਆ ਗਈ। ਸਾਡੇ ਤੋਂ ਪਹਿਲੇ ਇਨਕਲਾਬੀਆਂ ਵਿੱਚ ਤਸ਼ੱਦਦ ਦੇ ਤੌਰ ਤਰੀਕਿਆਂ ਦਾ ਰੋਮਾਂਸ ਜਿਆਦਾ ਭਾਰੂ ਸੀ। ਹੁਣ ਉਸ ਦੀ ਥਾਂ ਗੰਭੀਰ ਵਿਚਾਰਾਂ ਨੇ ਲੈ ਲਈ। ਹੁਣ ਰਹੱਸਵਾਦ ਤੇ ਅੰਧ ਵਿਸ਼ਵਾਸ ਵਾਸਤੇ ਕੋਈ ਥਾਂ ਨਹੀਂ ਸੀ ਰਹਿ ਗਈ। ਯਥਾਰਥਵਾਦ ਸਾਡਾ ਸਿਧਾਂਤ ਹੋ ਗਿਆ।"

ਅੱਗੇ ਲਿਖ਼ਦੇ ਹਨ ਕਿ : "ਸਭ ਤੋਂ ਅਹਿਮ ਇਹ ਗੱਲ ਇਹ ਹੈ ਕਿ ਜਿਸ ਆਦਰਸ਼ ਵਾਸਤੇ ਅਸੀਂ ਜੂਝਣਾ ਹੈ ਉਸ ਦਾ ਸਪੱਸ਼ਟ ਸੰਕਲਪ ਸਾਡੇ ਸਾਹਮਣੇ ਹੋਵੇ ਕਿਉਂਕਿ ਐਕਸ਼ਨ ਵਜੋਂ ਕੋਈ ਖ਼ਾਸ ਸਰਗਰਮੀਆਂ ਨਹੀਂ ਹੋ ਰਹੀਆਂ ਸਨ। ਇਸ ਲਈ ਮੈਨੂੰ ਸੰਸਾਰ ਇਨਕਲਾਬ ਦੇ ਵੱਖ-ਵੱਖ ਆਦਰਸ਼ਾਂ ਦੇ ਅਧਿਐਨ ਵਾਸਤੇ ਕਾਫ਼ੀ ਮੌਕਾ ਮਿਲ ਗਿਆ।"

18 ਸਾਲ ਦੀ ਉਮਰ ਤੋਂ ਲੈ ਕੇ 22 ਸਾਲ ਦੀ ਉਮਰ ਤੱਕ ਉਨ੍ਹਾਂ ਨੇ ਜੋ ਪੜ੍ਹਿਆ ਉਸ ਦਾ ਜ਼ਿਕਰ ਕਰਨ ਤੋਂ ਪਹਿਲਾਂ ਇਹ ਵੀ ਜਾਣਨਾ ਦਿਲਚਸਪ ਹੋਵੇਗਾ ਕਿ 18 ਸਾਲ ਦੀ ਉਮਰ ਵਿੱਚ ਹੀ ਉਨ੍ਹਾਂ ਆਪਣੇ ਸਾਥੀਆਂ ਨਾਲ ਰਲ ਕੇ ਪਹਿਲਾ ਅਜੋਕਾ ਰਾਜਨੀਤਿਕ ਸੰਗਠਨ ਵੀ ਖੜ੍ਹਾ ਕੀਤਾ ਜੋ ਸੀ ਨੌਜਵਾਨ ਭਾਰਤ ਸਭਾ। ਉਸ ਸਮੇਂ 1925 'ਚ ਚੱਲ ਰਹੀ ਗਾਂਧੀ ਇਨਕਲਾਬੀ ਬਹਿਸ ਵਿੱਚ ਇਕ ਗੱਲ ਤੇ ਦੋਹੇਂ ਧਿਰਾਂ ਇਕਮੱਤ ਸਨ ਕਿ ਭਾਰਤੀ ਆਜ਼ਾਦੀ ਘੋਲ ਦੀ ਸਫ਼ਲਤਾ ਵਿੱਚ ਤਿੰਨ ਵੱਡੀਆਂ ਸਮੱਸਿਆਵਾਂ ਰੁਕਾਵਟ ਖੜ੍ਹੀ ਕਰ ਰਹੀਆਂ ਹਨ। ਇੱਕ ਸੀ ਜਨੂੰਨੀ ਧਾਰਮਿਕ ਆਧਾਰ ਤੇ ਹਿੰਦੂ ਮੁਸਲਮਾਨ ਦੰਗੇ, ਵੱਸੋਂ ਦੇ ਵੱਡੇ ਹਿੱਸੇ ਨੂੰ ਮਨੁੱਖ਼ੀ ਅਧਿਕਾਰਾਂ ਤੋਂ ਹੀ ਵੰਚਿਤ ਕੀਤਾ ਹੋਇਆ ਹੈ। ਜਿਸ ਵਰਗ ਨੂੰ ਅਛੂਤ ਕਹਿ ਕੇ ਦੁਰਕਾਰਿਆ ਜਾਂਦਾ ਸੀ ਅਤੇ ਤੀਸਰੀ ਸਮੱਸਿਆ ਹੈ ਨੌਜਵਾਨ ਲੜਕੇ ਲੜਕੀਆਂ ਦਾ ਤਨਦੇਹੀ ਨਾਲ ਆਜ਼ਾਦੀ ਲਈ ਹਿੱਸੇਦਾਰ ਹੋਣਾ। ਸ਼ਹੀਦ ਭਗਤ ਸਿੰਘ ਨੇ ਆਪਣੇ ਸਾਥੀਆਂ ਨੂੰ ਨਾਲ ਲੈ ਕੇ ਇਨ੍ਹਾਂ ਤਿੰਨਾਂ ਵਿਕ੍ਰਾਲ ਸਮੱਸਿਆਵਾਂ ਦਾ ਹੱਲ ਨੌਜਵਾਨ ਭਾਰਤ ਸਭਾ ਦੇ ਸੰਗਠਨ ਵਿੱਚ ਕੱਢਿਆ। ਇਸ ਪ੍ਰੈਕਟੀਕਲ ਰਾਜਨੀਤਿਕ ਕੰਮ ਦੀ ਕਾਮਯਾਬੀ ਇਸ ਵਿੱਚ ਦੇਖ਼ੀ ਜਾ ਸਕਦੀ ਹੈ ਕਿ ਦਿਨਾਂ ਵਿੱਚ ਹੀ ਸਾਰੇ ਉੱਤਰੀ ਭਾਰਤ 'ਚ ਨੌਜਵਾਨ ਸਰਗਰਮ ਹੋ ਗਏ ਤੇ ਲਾਹੌਰ ਵਿਚਲੀਆਂ ਦੋ ਸਿਰੇ ਦੀਆਂ ਭੜਕਾਊ ਕਾਰਵਾਈਆਂ ਮਹਾਨ ਆਰੀਆ ਸਮਾਜੀ ਆਗੂ ਸਵਾਮੀ ਸ਼ਰਧਾ ਨੰਦ ਦਾ ਮੁਸਲਮਾਨ ਭਾੜੇ ਦੇ ਟੱਟੂ ਦੁਆਰਾ ਕਤਲ ਦੇ ਫਿਰ ਅਕਤੂਬਰ 1926 ਵਿੱਚ ਦੁਸ਼ਹਿਰੇ ਦੇ ਮੇਲੇ ਤੇ ਬੰਬ ਸੁਟਵਾਉਣ ਦੇ ਬਾਵਜੂਦ ਨੌਜਵਾਨ ਭਾਰਤ ਸਭਾ ਦੀ ਮਜਬੂਤੀ ਹੋਣ ਕਰਕੇ ਫ਼ਿਰਕੂ ਦੰਗੇ

## ਕਿਵੇਂ ਨਾਂ ਪਿਆ : ਖਟਕੜ ਕਲਾਂ

ਇਹ ਗੱਲ ਮੁਗ਼ਲ ਰਾਜ ਦੇ ਸਮੇਂ ਦੀ ਹੈ ਕਿ ਸ਼ਹੀਦ-ਏ-ਆਜ਼ਮ ਸ. ਭਗਤ ਸਿੰਘ ਜੀ ਦੇ ਵਡੇਰਿਆਂ ਵਿੱਚੋਂ, ਕੋਈ ਨੌਂ ਪੀੜ੍ਹੀਆਂ ਪਹਿਲਾਂ, ਲਾਹੌਰ ਵਿੱਚ ਪੈਂਦੇ ਪਿੰਡ ਨਾਰਲੀ ਦੇ ਸ਼੍ਰੀ ਰਣੀਆਂ ਨਾਂ ਦੇ ਨੌਜਵਾਨ ਦਾ ਵਿਆਹ 1725 ਦੇ ਲਗਭਗ, ਖੱਟਕੜ੍ਹ ਕਲਾਂ, ਨੇੜੇ ਬੰਗੇ, ਹੁਣ ਜਿਲ੍ਹਾ ਨਵਾਂ ਸ਼ਹਿਰ (ਸ਼ਹੀਦ ਭਗਤ ਸਿੰਘ ਨਗਰ), ਵਿਖੇ ਹੋਇਆ ਸੀ। ਸ਼੍ਰੀ ਰਣੀਆਂ ਜੀ ਦੇ ਵਿਆਹ ਤੋਂ ਪਹਿਲਾਂ ਇਸ ਪਿੰਡ ਦਾ ਨਾਂਅ 'ਗੜ੍ਹ ਕਲਾਂ' ਸੀ। ਉਸ ਪਿੰਡ ਵਿੱਚ ਰਹਿੰਦੇ ਪਰਿਵਾਰ ਦੀ ਇੱਕੋ-ਇੱਕ ਲੜਕੀ ਹੋਣ ਕਰਕੇ ਘਰ ਵਾਲਿਆਂ ਨੇ ਆਪਣੀ ਸਾਰੀ ਜਾਇਦਾਦ, ਆਪਣੇ ਪਰਿਵਾਰ ਦੇ ਦੂਸਰੇ ਮੈਂਬਰਾਂ ਦੀ ਰਜ਼ਾਮੰਦੀ ਨਾਲ, ਲੜਕੀ ਨੂੰ ਵਿਆਹ ਵੇਲੇ ਦੇ ਦਿੱਤੀ ਸੀ- ਜਿਸ ਨੂੰ ਉਨ੍ਹਾਂ ਸਮਿਆਂ ਵਿੱਚ 'ਖੱਟ' ਆਖਿਆ ਜਾਂਦਾ ਸੀ। ਫਿਰ ਹੌਲੀ-ਹੌਲੀ ਇਸ ਪਿੰਡ ਦਾ ਨਾਂ 'ਗੜ੍ਹ ਕਲਾਂ' ਤੋਂ 'ਖ਼ੱਟ ਗੜ੍ਹ ਕਲਾਂ' ਪੈ ਗਿਆ। ਦੂਸਰੀ ਇਤਿਹਾਸਕ ਗੱਲ ਇੱਕ ਹੋਰ ਸੀ- ਸ਼੍ਰੀ ਰਣੀਆਂ ਜੀ ਦੇ ਪਰਿਵਾਰ ਨੇ ਲੜਕੀ ਵਾਲਿਆਂ ਦੀ ਮੰਗ ਤੇ, ਸ਼੍ਰੀ ਰਣੀਆ ਵਿਆਹ ਤੋਂ ਬਾਅਦ ਗੜ੍ਹ ਕਲਾਂ ਵਿੱਚ ਰਹੇਗਾ, ਦਾ ਵਚਨ ਦਿੱਤਾ ਸੀ। ਸ਼੍ਰੀ ਰਣੀਆਂ ਜੀ ਨੇ ਆਪਣਾ ਪਿੰਡ, ਬਚਪਨ ਦੇ ਦੋਸਤ-ਮਿੱਤਰ, ਮਾਂ-ਬਾਪ ਅਤੇ ਆਪਣੇ ਹਿੱਸੇ ਦੀ ਜਾਇਦਾਦ ਛੱਡ, ਫਿਰ ਕਦੇ ਪਿੱਛੇ ਮੁੜ ਕੇ ਨਾ ਦੇਖਿਆ, ਬਲਕਿ ਆਪਣਾ ਕੀਤਾ ਹੋਇਆ ਵਚਨ ਨਿਭਾਇਆ। ਇਸ ਤਰ੍ਹਾਂ ਵਿਆਹ ਤੋਂ ਬਾਅਦ ਇਹ ਪਰਿਵਾਰ ਸਦਾ ਲਈ ਇਸ ਪਿੰਡ ਦਾ ਵਸਨੀਕ ਬਣ ਕੇ ਰਹਿ ਗਿਆ।

ਨਹੀਂ ਹੋ ਸਕੇ।

**ਜੇ ਇਹ ਕਿਹਾ ਜਾਵੇ ਕਿ, ਮਜਬੂਤ ਤਰਕਸ਼ੀਲਤਾ ਦੀ ਸੋਚਣੀ ਤੇ ਕਰਨੀ ਦਾ ਠੋਸ ਆਧਾਰ ਉਨ੍ਹਾਂ ਦੇ ਮਹਾਨ ਇਨਕਲਾਬੀ ਬਣਨ ਵਿੱਚ ਸੀ ਤਾਂ ਇਸ ਵਿੱਚ ਕੁਝ ਗ਼ਲਤ ਨਹੀਂ ਹੋਵੇਗਾ।** ਇਨਕਲਾਬੀ ਤਰਕਸ਼ੀਲਤਾ ਨੂੰ ਪਾਉਣ ਲਈ ਉਨ੍ਹਾਂ ਜੋ ਮਿਹਨਤ ਕੀਤੀ ਉਹ ਵੀ ਬੜੀ ਰੌਚਿਕ ਹੈ। ਜਦ ਪੜ੍ਹਨ-ਵਿਚਾਰਨ, ਯਾਨੀ ਅਧਿਐਨ ਨੂੰ ਅਪਨਾਇਆ ਤਾਂ ਚਾਰ ਸਾਲ ਵਿੱਚ ਉਨ੍ਹਾਂ ਕੀ ਪੜ੍ਹਿਆ ਇਹ ਜਾਨਣਾ ਬੜਾ ਹੀ ਜਰੂਰੀ ਹੈ। ਪਿਛਲੇ ਦਿਨੀਂ ਕੁਝ ਨਵੇਂ ਰਿਕਾਰਡ ਮਿਲਣ ਤੇ ਜਦ ਉਨ੍ਹਾਂ ਦੀ ਖ਼ੋਜ ਕੀਤੀ ਗਈ ਤਾਂ ਇੱਕ ਲਿਸਟ ਤਿਆਰ ਕਰਨ 'ਚ ਕਾਮਯਾਬੀ ਮਿਲੀ ਜਿਸ ਤੋਂ ਉਨ੍ਹਾਂ ਦੇ ਪੜ੍ਹਨ ਦੇ ਵਿਸ਼ਾਲ ਖ਼ੇਤਰ ਤੇ ਸਾਹਿਤ ਦੀ ਵੰਨਗੀ ਦਾ ਪਤਾ ਲਗਦਾ ਹੈ। ਇਹ ਲਿਸਟ ਦਾ ਆਧਾਰ, ਉਨ੍ਹਾਂ ਦੇ ਸਾਥੀਆਂ ਦਾ ਕਿਤਾਬਾਂ ਬਾਰੇ ਜ਼ਿਕਰ, ਘਰਾਂ ਤੋਂ ਤਲਾਸ਼ੀ ਵਿੱਚ ਜਬਤ ਕੀਤੀਆਂ ਗਈਆਂ ਕਿਤਾਬਾਂ ਤੇ ਆਪਸੀ ਪੱਤਰ ਵਿਹਾਰ ਵਿੱਚ ਆਈਆਂ ਕਿਤਾਬਾਂ ਦਾ ਜ਼ਿਕਰ ਹੈ। ਇਸ ਲਿਸਟ ਨੂੰ ਦੋ ਹਿੱਸਿਆਂ ਵਿੱਚ ਵੰਡ ਕੇ ਬਣਾਇਆ ਗਿਆ ਹੈ। ਇੱਕ ਹਿੱਸਾ ਹੈ ਵਿਦੇਸ਼ੀ ਸਾਹਿਤ ਤੇ ਦੂਸਰਾ ਹਿੱਸਾ ਹੈ ਭਾਰਤੀ ਸਾਹਿਤ। ਵਿਦੇਸ਼ੀ ਸਾਹਿਤ ਨੂੰ ਅੱਗੇ ਦੇਸ਼ਾਂ ਵਿੱਚ ਵੰਡ ਲਿਆ ਗਿਆ ਹੈ। ਭਾਰਤੀ ਸਾਹਿਤ ਨੂੰ ਭਾਸ਼ਾਵਾਂ ਵਿੱਚ ਵੰਡ ਕੇ ਲੜੀਬੱਧ ਕੀਤਾ ਗਿਆ ਹੈ।

ਇਸ ਮੁਤਾਬਕ 143 ਕਿਤਾਬਾਂ ਵਿਦੇਸ਼ਾਂ ਦੇ ਇਨਕਲਾਬੀ ਵਿਚਾਰਾਂ ਤੇ ਲਹਿਰਾਂ ਬਾਰੇ ਹਨ ਜਿਨ੍ਹਾਂ ਵਿੱਚ ਆਇਰਲੈਂਡ ਦਾ ਸਾਹਿਤ, ਜੀਵਨੀਆਂ, ਸਵੈ ਜੀਵਨੀਆਂ, ਆਰਥਿਕਤਾ ਅਤੇ ਇਨਕਲਾਬੀ ਲਹਿਰਾਂ ਬਾਰੇ 9 ਕਿਤਾਬਾਂ ਹਨ। ਇੰਗਲੈਂਡ ਦਾ ਸਾਹਿਤ, ਵਿਚਾਰ ਚਰਚਾ ਤੇ ਅਰਥਚਾਰੇ ਬਾਰੇ 43 ਕਿਤਾਬਾਂ ਹਨ। ਯੂਰਪ ਦੇ ਵੱਖੋ-ਵੱਖਰੇ ਪਹਿਲੂਆਂ ਬਾਰੇ 24 ਕਿਤਾਬਾਂ ਹਨ। ਅਮਰੀਕਨ ਸਾਹਿਤ, ਰਾਜਨੀਤੀ, ਅਰਥਚਾਰਾ, ਸਮਾਜਿਕ ਸਮੱਸਿਆਵਾਂ ਬਾਰੇ 31 ਕਿਤਾਬਾਂ ਹਨ ਅਤੇ ਰੂਸ ਦੇ ਸਾਹਿਤ, ਇਨਕਲਾਬੀਆਂ ਦੇ ਤਜਰਬੇ, ਅਰਥਚਾਰਾ ਵਿਚਾਰ ਬਾਰੇ 36 ਕਿਤਾਬਾਂ ਹਨ। ਰੂਸ ਬਾਰੇ ਉਨ੍ਹਾਂ ਦਾ ਅਧਿਐਨ ਬਹੁਤ ਗਹਿਰਾ ਹੈ ਕਿਉਂਕਿ ਉੱਥੇ ਇਨਕਲਾਬੀ ਸ਼ਕਤੀਆਂ ਨੇ ਕਾਮਯਾਬੀ ਪ੍ਰਾਪਤ ਕੀਤੀ ਸੀ। ਇਸ ਕਰਕੇ ਸੰਪੂਰਨਤਾ ਵਿੱਚ ਪੜ੍ਹਨ ਲਈ 1950ਵੇਂ ਦੇ ਇਨਕਲਾਬੀਆਂ ਦੇ ਤਜਰਬਿਆਂ ਤੋਂ ਸ਼ੁਰੂ ਕਰਕੇ 1917 ਦੇ ਇਨਕਲਾਬ ਤੋਂ ਬਾਅਦ ਦੇ ਤਜਰਬੇ ਵੀ ਉਨ੍ਹਾਂ ਦੀ ਪੜ੍ਹਾਈ ਦਾ ਹਿੱਸਾ ਬਣੇ। ਇਸੇ ਤਰ੍ਹਾਂ 159 ਕਿਤਾਬਾਂ ਭਾਰਤੀ ਹਨ। ਭਗਤ ਸਿੰਘ ਨੇ ਪੰਜਾਬੀ, ਹਿੰਦੀ, ਉਰਦੂ ਨਾਲ ਬੰਗਾਲੀ ਵੀ ਖ਼ੂਬ ਪੜ੍ਹੀ ਤਾਂ ਕਿ ਭਾਰਤੀ ਇਨਕਲਾਬੀਆਂ ਦੇ ਤਜਰਬੇ ਗਹੁ ਨਾਲ ਸਿੱਧੇ ਤੌਰ ਤੇ ਜਾਣ ਸਕੇ। ਪੜ੍ਹਨ ਤੇ ਵਿਚਾਰਨ ਦੇ ਇਸ ਰੁਝਾਨ ਨੂੰ ਭਗਤ ਸਿੰਘ ਨੇ ਆਪਣੇ ਸਾਰੇ ਸਾਥੀਆਂ ਵਿੱਚ ਪੈਦਾ ਕਰਨ ਲਈ ਖਾਸ ਯਤਨ ਕੀਤੇ। ਉਨ੍ਹਾਂ ਦੇ ਸਾਥੀ ਜਤਿੰਦਰ ਨਾਥ ਸਾਨਿਆਲ ਦੀ ਟਿੱਪਣੀ ਸੀ : 'ਆਗਰੇ ਪਾਰਟੀ ਕੇਂਦਰ ਵਿੱਚ ਭਗਤ ਸਿੰਘ ਨੇ ਇੱਕ ਵੱਡੀ ਲਾਇਬ੍ਰੇਰੀ ਬਣਾ ਦਿੱਤੀ ਸੀ ਤਾਂ ਕਿ ਸਭ ਸਾਥੀ ਪੜ੍ਹ ਕੇ ਵਿਚਾਰ ਵਟਾਂਦਰੇ ਵਿੱਚ ਬਰਾਬਰ ਹਿੱਸਾ ਲੈ ਸਕਣ।' ਇਹ ਤੱਥ ਪਾਠਕਾਂ ਲਈ ਰੌਚਿਕ ਹੋਵੇਗਾ ਕਿ ਜਦ ਸ਼ਹੀਦ ਰਾਜਗੁਰੂ ਦੀ ਪੁਲਿਸ ਨੇ ਪੂਨੇ ਗ੍ਰਿਫ਼ਤਾਰੀ ਕੀਤੀ ਤਾਂ ਉਨ੍ਹਾਂ ਕੋਲੋਂ ਕਿਤਾਬਾਂ ਫ਼ੜੀਆਂ ਗਈਆਂ ਸਨ ਜਿਨ੍ਹਾਂ ਵਿੱਚੋਂ ਇੱਕ ਕਿਤਾਬ ਸਮਾਜਵਾਦ ਤੇ ਕਮਿਊਨਿਜ਼ਮ ਦੇ ਬਾਰੇ ਸੀ। ਸ਼ਹੀਦ ਭਗਤ ਸਿੰਘ ਨੇ ਜਦ ਅਦਾਲਤੀ ਕਾਰਵਾਈ ਵਿੱਚ ਵਕੀਲ ਦੇ ਬਗ਼ੈਰ ਖ਼ੁਦ ਹੀ ਪੈਰਵਾਈ ਕਰਨ ਦੀ ਯੋਜਨਾ ਬਣਾਈ ਤਾਂ ਪੂਰੀ ਨਿਆਂ ਪ੍ਰਣਾਲੀ ਦੇ ਮੁਢਲੇ ਨਿਯਮਾਂ ਦਾ ਅਧਿਐਨ ਹੀ ਨਹੀਂ ਕੀਤਾ ਸਗੋਂ ਹੱਕਾਂ ਦੀ ਫਿਲਾਸਫ਼ੀ ਵਰਗੇ ਗਹਿਰੇ ਵਿਸ਼ੇ ਬਾਰੇ ਵੀ ਆਪਣੇ ਆਪ ਨੂੰ ਲੈਸ ਕੀਤਾ ਤਾਂ ਕਿ ਦਲੀਲ, ਤਰਕ ਤੇ ਵਿਧੀਵਤ ਤਰੀਕੇ ਨਾਲ ਜੱਜਾਂ ਨੂੰ ਲਾਜਵਾਬ ਕੀਤਾ ਜਾ ਸਕੇ। ਸੋ ਜਿੱਥੇ ਭਗਤ ਸਿੰਘ ਨੇ ਇਹ ਸੰਕਲਪ ਦਿੱਤਾ ਕਿ ਸਮਾਜ ਦੇ ਦੁਸ਼ਮਣ ਵਿਅਕਤੀ ਨਹੀਂ ਹੁੰਦੇ ਸਗੋਂ ਉਹ ਸੰਸਥਾਵਾਂ ਹੁੰਦੀਆਂ ਹਨ ਜੋ ਲੁੱਟ ਦੇ ਤੰਤਰ ਨੂੰ ਬਣਾਈ ਤੇ ਚਲਾਈ ਰੱਖਣ ਵਿੱਚ ਸਿੱਧੇ ਜਾਂ ਅਸਿੱਧੇ ਤਰੀਕੇ ਨਾਲ ਹਿੱਸੇਦਾਰ ਹੁੰਦੀਆਂ ਹਨ। ਇਸ ਕਰਕੇ ਇਨਕਲਾਬੀ ਲੜਾਈ ਦਾ ਮੂਲ ਆਧਾਰ ਉਨ੍ਹਾਂ ਵਿਚਾਰਾਂ, ਕਾਨੂੰਨਾਂ ਤੇ ਸਮਾਜਿਕ ਢਾਂਚੇ ਦੇ ਉਲਟ ਤਰਕਸ਼ੀਲ ਬਦਲ ਹੋਣਾ ਚਾਹੀਦਾ ਹੈ। ਭਗਤ ਸਿੰਘ ਆਪਣੇ ਸਾਥੀਆਂ ਨੂੰ ਬਾਰ-ਬਾਰ ਕਿਹਾ ਕਰਦੇ ਸੀ ਕਿ '**ਸਮਾਜਿਕ ਤਬਦੀਲੀ, ਵਿਗਿਆਨਕ, ਗਤੀਸ਼ੀਲ ਸਮਾਜਿਕ ਸ਼ਕਤੀ ਨਾਲ ਆਉਣੀ ਹੈ।**' ਇਹ ਸ਼ਕਤੀ ਪੈਦਾ ਕਰਨ ਲਈ ਭਗਤ ਸਿੰਘ ਨੇ ਇੱਕ ਜੀਵਨ ਜਾਂਚ ਸਾਡੇ ਸਾਹਮਣੇ ਰੱਖੀ ਹੈ ਜਿਸ ਨੂੰ ਉਨ੍ਹਾਂ ਦੇ ਹੀ ਲਫ਼ਜ਼ਾਂ ਵਿੱਚ ਨੌਜਵਾਨਾਂ ਨੂੰ ਪੜ੍ਹਨ ਬਾਰੇ ਚੇਤੰਨ ਕੀਤਾ ਸੀ ਕਿ 'ਮਿਹਰਬਾਨੀ ਕਰਕੇ ਇਹਨੂੰ ਅੱਖਾਂ ਬੰਦ ਕਰਕੇ ਨਾ ਪੜ੍ਹੋ, ਜੋ ਲਿਖਿਆ ਹੈ, ਉਸ ਨੂੰ ਅਟੱਲ ਨਾ ਮੰਨੋ। ਪੜ੍ਹੋ ਅਲੋਚਨਾ ਕਰੋ (ਵਿਚਾਰੋ ਤਰਕ ਰਾਹੀਂ) ਸੋਚੋ ਤੇ ਇਸ ਦੀ ਮਦਦ ਨਾਲ ਆਪਣੇ ਵਿਚਾਰ ਬਣਾਉਣ ਦੀ ਕੋਸ਼ਿਸ਼ ਕਰੋ।'

ਅਜੋਕੇ ਸੰਕਟਮਈ ਸਮੇਂ ਵਿੱਚ ਇਸ ਗੱਲ ਦੀ ਵੱਧ ਲੋੜ ਹੈ ਕਿ ਤਰਕਸ਼ੀਲਤਾ ਨੂੰ ਵੱਧ ਪ੍ਰਸਾਰਿਆ ਜਾਵੇ ਕਿਉਂਕਿ ਅਜਿਹੀ ਘੜੀ ਵਿੱਚ ਹੀ ਖ਼ੁਦਗਰਜ਼ ਤਾਕਤਾਂ ਭਰਮ ਖੜ੍ਹੇ ਕਰਕੇ, ਅਗਿਆਨਤਾ ਦਾ ਪ੍ਰਚਾਰ ਕਰਕੇ ਤੇ ਭੁਲੇਖੇ ਖੜ੍ਹੇ ਕਰਕੇ ਆਪਣੇ ਹਿਤ ਨੂੰ ਅੱਗੇ ਵਧਾਉਣ ਦੀ ਕੋਸ਼ਿਸ਼ ਕਰਦੀਆਂ ਹਨ ਪਰ ਸੰਕਟ ਦਾ ਸਮਾਂ ਸਮਝਦਾਰੀ ਵਧਾਉਣ ਵਿੱਚ ਸਹਾਈ ਵੀ ਹੋ ਸਕਦਾ ਹੈ ਕਿਉਂਕਿ ਮਨੁੱਖ ਵਿਰੋਧੀ ਤਾਕਤਾਂ ਸੰਕਟ ਨੂੰ ਗਹਿਰਾ ਕਰਦੀਆਂ ਹਨ ਤੇ ਵਿਗਿਆਨਕ, ਮਨੁੱਖ ਪੱਖੀ ਤਾਕਤਾਂ ਸੰਕਟ ਦਾ ਹੱਲ ਕਰਨ ਵਿੱਚ ਸਹਾਈ ਹੁੰਦੀਆਂ ਹਨ। ❑❑

(ਸਕੱਤਰ, ਸ਼ਹੀਦ ਭਗਤ ਸਿੰਘ ਖੋਜ ਕਮੇਟੀ),
98140-01836





# ਜੀਵ ਵਿਕਾਸ ਦਾ ਸਿਧਾਂਤ

ਜਸਵੰਤ ਮੁਹਾਲੀ

ਇਹ ਸਾਲ ਬਰਤਾਨਵੀ ਪ੍ਰਕਿਰਤੀ ਵਿਗਿਆਨੀ ਚਾਰਲਸ ਡਾਰਵਿਨ ਦਾ 200 ਸਾਲਾ ਜਨਮ ਵਰ੍ਹੇਗੰਢ ਦਾ ਸਾਲ ਹੈ। ਇਹ ਸਾਲ ਉਸ ਦੀ ਰਚਨਾ ਦਾ **The Origin of Species** ਦੇ ਪ੍ਰਕਾਸ਼ਨ ਦਾ 150ਵਾਂ ਸਾਲ ਵੀ ਹੈ। ਵਿਗਿਆਨ ਦੀਆਂ ਲੱਭਤਾਂ ਨੂੰ ਜਦੋਂ ਵੀ ਪ੍ਰਚੱਲਤ ਵਿਸ਼ਵਾਸਾਂ ਤੇ ਵਿਚਾਰਾਂ ਦੇ ਉਲਟ, ਨਵੀਆਂ ਧਾਰਨਾਵਾਂ ਪੇਸ਼ ਕੀਤੀਆਂ ਹਨ, ਉਦੋਂ ਹੀ ਪ੍ਰੰਪਰਾਵਾਦੀਆਂ ਨੂੰ ਢਿੱਡ ਪੀੜ ਹੋਈ ਹੈ। ਜਿਸ ਦੇ ਸਿੱਟੇ ਵਜੋਂ ਧਾਰਮਿਕ ਆਗੂਆਂ ਦੁਆਰਾ ਵਿਗਿਆਨੀਆਂ ਅਤੇ ਦਾਰਸ਼ਨਿਕਾਂ ਨੂੰ ਸਜ਼ਾਵਾਂ ਦੇਣ ਲਈ ਤਾਨਾਸ਼ਾਹੀ ਹੁਕਮ ਦੇਣ ਦਾ ਇਤਿਹਾਸ ਹੈ ਪਰ ਫਿਰ ਵੀ ਵਿਗਿਆਨ ਦੀਆਂ ਨਵੀਆਂ ਖ਼ੋਜਾਂ ਬੇਰੋਕ ਜਾਰੀ ਰਹਿੰਦੀਆਂ ਹਨ।

ਜਿਵੇਂ ਕਾਪਰਨੀਕਸ ਅਤੇ ਗੈਲੀਲੀਓ ਵਰਗੇ ਵਿਗਿਆਨੀਆਂ ਨੇ, ਆਪਣੀਆਂ ਸਿਰੜੀ ਖ਼ੋਜਾਂ ਰਾਹੀਂ ਧਰਤੀ ਨੂੰ ਬ੍ਰਹਿਮੰਡ ਦੇ ਕੇਂਦਰ ਤੋਂ ਹਟਾ ਦਿੱਤਾ ਤਾਂ ਧਰਮ ਦੀਆਂ ਸਥਾਪਤ ਧਾਰਨਾਵਾਂ ਦੀ ਨੀਂਹ ਹਿੱਲ ਗਈ ਜਿਸ ਅਨੁਸਾਰ ਧਰਤੀ ਬ੍ਰਹਿਮੰਡ ਦਾ ਕੇਂਦਰ ਸੀ। ਉਵੇਂ ਡਾਰਵਿਨ ਨੇ ਮਨੁੱਖ ਨੂੰ ਜੀਵ ਵਿਕਾਸ ਦੀ ਉਪਜ ਦਸਦਿਆਂ ਮਨੁੱਖ ਨੂੰ 'ਸਿਰਜਣਹਾਰ' ਦੀ ਖ਼ਾਸ ਸੰਤਾਨ ਹੋਣ ਦਾ ਮਾਣ ਖੋਹ ਲਿਆ। ਉਸ ਦੇ ਨਜ਼ਦੀਕੀ ਦੋਸਤਾਂ ਨੇ ਵੀ ਉਸ ਦੀ ਕਰੜੀ ਆਲੋਚਨਾ ਕਰਨੀ ਸ਼ੁਰੂ ਕਰ ਦਿੱਤੀ।

ਜੀਵਨ ਦੇ ਵਿਕਾਸ ਬਾਰੇ ਗੱਲ ਕਰਦਿਆਂ ਡਾਰਵਿਨ ਨੇ ਮਨੁੱਖ ਦੀ ਬਣ-ਮਾਨਸ ਨਾਲ ਨੇੜਤਾ ਦਰਸਾਈ ਅਤੇ ਤੱਥਾਂ ਰਾਹੀਂ ਵਿਗਿਆਨਕ ਢੰਗ ਨਾਲ ਪ੍ਰੋੜਤਾ ਵੀ ਕੀਤੀ। ਇੰਗਲੈਂਡ ਦੇ ਬੁੱਧੀਜੀਵੀ ਵਰਗ ਨੂੰ ਵੀ ਇਸ ਵਿਗਿਆਨਕ ਅਸਲੀਅਤ ਨੂੰ ਮੰਨਣ ਵਿੱਚ ਔਖ ਹੋਈ। ਔਸਕਰ ਵਾਈਲਡ ਨੇ ਡਾਰਵਿਨ ਨੂੰ ਮਿਹਣਾ ਮਾਰਦਿਆਂ ਕਿਹਾ,'ਮੇਰੇ ਪਿੱਤਰਾਂ ਨੂੰ ਸਵਰਗਾਂ ਵਿੱਚ ਵਾਸਾ ਕਰਨ ਦਿਓ, ਮੈਨੂੰ ਕੋਈ ਇਤਰਾਜ਼ ਨਹੀਂ ਜੇਕਰ ਤੁਹਾਡੇ ਬਣਾਂ 'ਚ ਭਟਕਦੇ ਹਨ'

ਇਸੇ ਪ੍ਰਕਾਰ ਆਕਸਫ਼ੋਰਡ ਯੂਨੀਵਰਸਿਟੀ ਦੇ ਇੱਕ ਖਚਾਖਚ ਭਰੇ ਹੋਏ ਹਾਲ ਵਿੱਚ ਜੀਵਨ ਦੇ ਵਿਕਾਸ ਬਾਰੇ ਚੱਲ ਰਹੀ ਗੋਸ਼ਟੀ ਵਿੱਚ ਜਦੋਂ ਥਾਮਸ ਹਕਸਲੇ ਨੇ, ਡਾਰਵਿਨ ਦੇ ਵਿਚਾਰਾਂ ਦੀ ਪ੍ਰੋੜਤਾ ਕਰ ਦਿੱਤੀ ਤਾਂ ਪਾਦਰੀ ਨੇ ਮਸ਼ਕਰੀ ਨਾਲ ਪੁੱਛਿਆ,'ਕਿਸ ਥੰਨਿਓਂ ਤੁਹਾਡਾ ਸੰਬਧ ਬਣ-ਮਾਨਸ ਨਾਲ ਜਾ ਕੇ ਜੁੜਦਾ ਹੈ, ਦਾਦੇ ਵੱਲੋਂ ਜਾਂ ਨਾਨੇ ਵੱਲੋਂ?' ਹਕਸਲੇ ਨੇ ਉੱਤਰ ਦਿੱਤਾ,'ਚਿੰਪੈਂਜੀ ਨਾਲ ਮਨੁੱਖੀ ਸਬੰਧਾਂ ਬਾਰੇ ਮੈਨੂੰ ਉੱਕਾ ਹੀ ਕਿਸੇ ਨਮੋਸ਼ੀ ਦਾ ਅਹਿਸਾਸ ਨਹੀਂ ਪਰ ਉਸ ਮਨੁੱਖ ਨਾਲ ਸਬੰਧ ਹੋਣ ਬਾਰੇ ਮੈਨੂੰ ਬਹੁਤ ਸ਼ਰਮ ਆ ਰਹੀ ਹੈ ਜਿਹੜਾ ਭਰੀ ਮਹਿਫ਼ਿਲ ਵਿੱਚ ਚੱਲ ਰਹੇ ਗੰਭੀਰ ਵਾਦ ਵਿਵਾਦ ਵਿੱਚ ਵੀ ਹਾਸੇ-ਠੱਠੇ ਨੂੰ ਘੁਸੇੜਨ ਦਾ ਯਤਨ ਕਰਦਾ ਹੈ ਜਦੋਂਕਿ ਇਸ ਵਿਸ਼ੇ ਬਾਰੇ ਉਸ ਨੂੰ ਉੱਕਾ ਹੀ ਪਤਾ ਨਹੀਂ।'

ਚਾਰਲਸ ਦਾ ਜਨਮ 12 ਫਰਵਰੀ 1809 ਨੂੰ ਇੰਗਲੈਂਡ ਵਿਖੇ ਸ਼ਰਿਊਸ ਬਰਗ ਸ਼ਹਿਰ ਵਿੱਚ ਹੋਇਆ। ਉਸ ਦੇ ਪਿਤਾ ਉਸ ਨੂੰ ਡਾਕਟਰ ਬਣਾਉਣਾ ਚਾਹੁੰਦੇ ਸਨ। ਡਾਕਟਰੀ ਦੀ ਪੜ੍ਹਾਈ ਲਈ ਡਾਰਵਿਨ ਨੂੰ 16 ਸਾਲ ਦੀ ਉਮਰ ਵਿੱਚ ਐਡਨਬਰਗ ਯੂਨੀਵਰਸਿਟੀ ਵਿੱਚ ਭੇਜਿਆ ਗਿਆ ਪਰ ਡਾਰਵਿਨ ਦੀ ਡਾਕਟਰ ਬਣਨ ਵਿੱਚ ਕੋਈ ਰੁਚੀ ਨਹੀਂ ਸੀ। ਉਸ ਨੇ ਇਹ ਸਮਾਂ ਜ਼ਿਆਦਾਤਰ ਘੋੜ ਸਵਾਰੀ, ਸ਼ਿਕਾਰ ਅਤੇ ਕੀਟ ਪਤੰਗੇ ਇਕੱਠੇ ਕਰਨ ਵਿੱਚ ਬਿਤਾਇਆ। ਡਾਰਵਿਨ ਦੇ ਪਿਤਾ ਨੇ ਉਸ ਨੂੰ ਪਾਦਰੀ ਬਣਾਉਣ ਦਾ ਫ਼ੈਸਲਾ ਕੀਤਾ ਅਤੇ ਉਸ ਨੂੰ ਕੈਂਬਰਿਜ਼ ਯੂਨੀਵਰਸਿਟੀ ਵਿੱਚ ਦਾਖ਼ਲ ਕਰਵਾ ਦਿੱਤਾ। ਉਸ ਨੇ ਡਿਗਰੀ ਤਾਂ ਹਾਸਲ ਕਰ ਲਈ ਪਰ ਸਿੱਪੀਆਂ ਅਤੇ ਕੀਟ ਪਤੰਗੇ ਇਕੱਠੇ ਕਰਨ ਦੇ ਸ਼ੌਕ ਨੇ ਉਸ ਨੂੰ ਪ੍ਰਕਿਰਤੀ ਵਿਗਿਆਨੀ ਬਣਨ ਦੇ ਰਾਹ ਤੋਰ ਦਿੱਤਾ।

ਇਸੇ ਦਰਮਿਆਨ ਚਾਰਲਸ ਡਾਰਵਿਨ ਲਈ ਦੁਨੀਆਂ ਦੀ ਯਾਤਰਾ ਦਾ ਸਬੱਬ ਬਣ ਗਿਆ। ਅੰਗਰੇਜ਼ਾਂ ਨੇ ਰਾਜਨੀਤਿਕ ਉਦੇਸ਼ ਲਈ ਜਲ ਸੈਨਾ ਦਾ ਇੱਕ ਜਹਾਜ਼ ਦੱਖਣੀ ਅਮਰੀਕਾ, ਦੱਖਣੀ ਅਫ਼ਰੀਕਾ ਅਤੇ ਆਸਟ੍ਰੇਲੀਆ ਦੇ ਇਲਾਕਿਆਂ ਵੱਲ ਭੇਜਣ ਦਾ ਫ਼ੈਸਲਾ ਕੀਤਾ। ਜਿਨ੍ਹਾਂ ਬਾਰੇ ਅਜੇ ਤੱਕ ਭੂਗੋਲਿਕ ਨਕਸ਼ਾ ਉਪਲਬਧ ਨਹੀਂ ਸੀ। ਇਸ ਕੰਮ ਲਈ ਕਿਸੇ ਪ੍ਰਕਿਰਤੀ ਵਿਗਿਆਨੀ ਦੇ ਸਹਿਯੋਗ ਦੀ ਵੀ ਲੋੜ ਸੀ। ਚਾਰਲਸ ਡਾਰਵਿਨ ਇਸ ਯਾਤਰਾ ਲਈ ਤਿਆਰ ਹੋ ਗਿਆ ਕਿਉਂਕਿ ਇਹ ਕੰਮ ਉਸ ਲਈ ਦਿਲਚਸਪੀ ਵਾਲਾ ਸੀ। ਡਾਰਵਿਨ ਨੇ ਆਪਣੇ ਨਾਲ ਕੁਝ ਕਿਤਾਬਾਂ ਅਤੇ ਹਥਿਆਰ ਵੀ ਲੈ ਲਏ।

ਐੱਚ.ਐੱਮ.ਐੱਸ. ਬੀਗਲ ਨਾਂ ਦਾ ਇਹ ਜਹਾਜ਼ 27 ਦਸੰਬਰ 1831 ਨੂੰ ਇੰਗਲੈਂਡ ਤੋਂ ਰਵਾਨਾ ਹੋਇਆ। ਆਪਣੀ ਪੰਜ ਸਾਲਾਂ ਦੀ ਯਾਤਰਾ ਦੌਰਾਨ ਚਾਰਲਸ ਨੇ ਸਿਰਫ਼ 18 ਮਹੀਨੇ ਹੀ ਜਹਾਜ਼ ਉੱਪਰ ਬਿਤਾਏ। ਬਾਕੀ ਦਾ ਸਮਾਂ ਜਿੱਥੇ ਵੀ ਧਰਤੀ ਦਾ ਕੋਈ ਕੋਨਾ ਮਿਲਦਾ, ਉੱਥੋਂ ਦੇ ਜੀਵ ਜੰਤੂਆਂ ਤੇ ਬਨਸਪਤੀ ਦੇ ਨਮੂਨੇ ਇਕੱਠੇ ਕਰਨ ਅਤੇ ਉਨ੍ਹਾਂ ਦਾ ਅਧਿਐਨ ਕਰਨ ਦੇ ਲੇਖੇ ਲਗਦਾ। ਇਯੋਗ ਡੇਲ ਫ਼ਿਊਗੋ ਸਥਾਨ ਤੇ ਉਸ ਨੇ ਮਨੁੱਖ ਦੇ ਸਭ ਤੋਂ ਪੁਰਾਣੇ ਰੂਪ ਨੂੰ ਜਾਨਵਰਾਂ ਵਾਂਗ ਰਹਿੰਦੇ ਵੇਖਿਆ।

ਆਪਣੇ ਤਜਰਬਿਆਂ ਨੂੰ ਉਹ ਨੋਟ ਬੁਕ ਵਿੱਚ ਦਰਜ ਕਰਦਾ ਰਿਹਾ। ਉਸ ਦੀ ਪੋਤਰੀ ਨੇ ਉਸ ਦੀ ਯਾਤਰਾ ਨੂੰ 'ਐਚ.ਐਸ.ਐਸ. ਬੀਗਲ ਦੀ ਯਾਤਰਾ' ਨਾਂ ਹੇਠ ਪ੍ਰਕਾਸ਼ਿਤ ਕੀਤਾ ਜੋ ਲੋਕਾਂ ਵਿੱਚ ਬਹੁਤ ਮਕਬੂਲ ਹੋਈ।

ਆਪਣੀ ਯਾਤਰਾ ਦੌਰਾਨ ਡਾਰਵਿਨ ਇਹ ਦੇਖ ਕੇ ਅਚੰਭਿਤ ਹੋਇਆ ਕਿ ਇੰਨੇ ਕਿਸਮ ਦੇ ਜੰਤੂਆਂ ਦੀਆਂ ਏਨੀਆਂ ਵਿਭਿੰਨ ਪ੍ਰਜਾਤੀਆਂ ਕਿਵੇਂ ਹੋਂਦ ਵਿੱਚ ਆਈਆਂ? ਉਨ੍ਹਾਂ ਦਿਨਾਂ ਵਿੱਚ ਪ੍ਰਚੱਲਤ ਧਾਰਨਾਂ ਇਹੀ ਸੀ ਕਿ ਇਹ ਪ੍ਰਜਾਤੀਆਂ ਅਬਦਲ ਹਨ ਤੇ 'ਈਸ਼ਵਰ ਦੁਆਰਾ' ਬਣਾਈਆਂ ਗਈਆਂ ਹਨ। ਡਾਰਵਿਨ 'ਈਸ਼ਵਰ' ਨੂੰ ਨਕਾਰਨ ਵਾਲਾ ਬੁੱਧੀਮਾਨ ਨਹੀਂ ਸੀ ਪਰ ਫ਼ਿਰ ਵੀ ਉਸ ਦੇ ਮਨ ਵਿੱਚ ਸ਼ੰਕਾ ਜ਼ੋਰ ਫੜ੍ਹਨ ਲੱਗੀ ਕਿ ਇਹ ਪ੍ਰਜਾਤੀਆਂ ਹਮੇਸ਼ਾ ਇਸੇ ਰੂਪ ਵਿੱਚ ਨਹੀਂ ਸਨ ਅਤੇ ਨਾ ਹੀ ਇਸੇ ਰੂਪ ਵਿੱਚ ਰਹਿਣਗੀਆਂ। ਉਸ ਨੂੰ ਲੱਗਿਆ ਕਿ ਇੱਕ ਪ੍ਰਜਾਤੀ ਦੂਜੇ ਰੂਪ ਵਿੱਚ ਹਾਲਾਤ ਅਨੁਸਾਰ ਪ੍ਰਵਰਤਿਤ ਹੁੰਦੀ ਰਹਿੰਦੀ ਹੈ। ਉਸ ਦੀ ਇਹ ਕਲਪਨਾ ਨਵੀਂ ਨਹੀਂ ਸੀ। ਉਸ ਤੋਂ ਪਹਿਲਾਂ ਵੀ ਕਈਆਂ ਨੇ ਧਰਤੀ ਦੇ ਸਾਰੇ ਜੀਵਾਂ ਦੇ ਪਰਸਪਰ ਸਬੰਧਾਂ ਦੀ ਗੱਲ ਕਹੀ ਸੀ ਪਰ ਕਿਸੇ ਨਿਸ਼ਚਿਤ ਸਿਧਾਂਤ ਦੇ ਰੂਪ ਵਿੱਚ ਪ੍ਰਗਟ ਨਹੀਂ ਸੀ ਹੋਈ। ਡਾਰਵਿਨ ਦਾ ਕੰਮ ਇਸ ਪੱਖੋਂ ਵੀ ਅਨੋਖਾ ਸੀ ਕਿ ਉਹ 19ਵੀਂ ਸਦੀ ਦੇ ਦੂਜੇ ਵਿਗਿਆਨੀਆਂ ਦੇ ਵਿਚਾਰਾਂ ਅਤੇ ਸਿਧਾਂਤਾਂ ਤੋਂ ਪ੍ਰਭਾਵਿਤ ਨਹੀਂ ਹੋਇਆ ਸਗੋਂ ਆਜ਼ਾਦ ਰੂਪ ਵਿੱਚ ਆਪਣੇ ਅਣਥੱਕ ਨਰੀਖ਼ਣਾਂ ਤੇ ਯਤਨਾਂ ਨਾਲ ਇਸ ਦਿਸ਼ਾ ਵੱਲ ਆਇਆ। ਉਸ ਨੇ ਲਿਖਿਆ, 'ਪੰਜ ਸਾਲ ਤੱਕ ਲਗਾਤਾਰ ਕੰਮ ਕਰਨ ਉਪਰੰਤ ਮੈਂ ਇਸ ਵਿਸ਼ੇ ਤੇ ਸੰਖੇਪ ਨੋਟ ਤਿਆਰ ਕੀਤੇ। 1844 ਵਿੱਚ ਇਨ੍ਹਾਂ ਸੰਖੇਪ ਟਿੱਪਣੀਆਂ ਨੂੰ ਆਪਣੇ ਨਿਰਣਿਆਂ ਦੇ ਰੂਪ ਵਿੱਚ ਵਿਸਥਾਰ ਦਿੱਤਾ। ਉਸ ਸਮੇਂ ਤੋਂ ਲੈ ਕੇ ਮੈਂ ਇਨ੍ਹਾਂ ਤੇ ਖੜ੍ਹਾ ਹਾਂ। ਮੈਂ ਇਹ ਇਸ ਲਈ ਲਿਖ ਰਿਹਾ ਹਾਂ ਤਾਂ ਕਿ ਦੱਸ ਸਕਾਂ ਕਿ ਇਹ ਸਿਧਾਂਤ ਪੇਸ਼ ਕਰਨ ਵਿੱਚ ਮੈਂ ਜਲਦਬਾਜੀ ਤੋਂ ਕੰਮ ਨਹੀਂ ਲਿਆ।' ਆਪਣੇ ਕੁਦਰਤੀ ਚੋਣ ਦੇ ਸਿਧਾਂਤ ਨੂੰ ਠੋਸ ਰੂਪ ਦੇਣ ਲਈ ਡਾਰਵਿਨ ਨੂੰ 20 ਸਾਲ ਦਾ ਸਮਾਂ ਲੱਗਿਆ ਪ੍ਰੰਤੂ ਕਦੇ ਵੀ ਇਨ੍ਹਾਂ ਨੂੰ ਪੁਸਤਕ ਰੂਪ ਵਿੱਚ ਛਪਵਾਉਣ ਵਿੱਚ ਦਿਲਚਸਪੀ ਨਹੀਂ ਵਿਖਾਈ। ਇੱਕ ਹੋਰ ਭੂ-ਵਿਗਿਆਨੀ ਅਤੇ ਉਸ ਦੇ ਦੋਸਤ ਲੇਅਲ ਦੇ ਜ਼ੋਰ ਦੇਣ ਤੇ ਡਾਰਵਿਨ ਨੇ ਆਪਣੇ ਇਕੱਠੇ ਕੀਤੇ ਤੱਥਾਂ ਨੂੰ ਪੁਸਤਕ ਰੂਪ ਵਿੱਚ ਪ੍ਰਕਾਸ਼ਿਤ ਕੀਤਾ।

ਡਾਰਵਿਨ ਦੇ ਕੁਦਰਤੀ ਚੋਣ ਦੇ ਸਿਧਾਂਤ ਨਾਲ ਇੱਕ ਦਿਲਚਸਪ ਸਬੱਬ ਜੁੜਿਆ ਹੋਇਆ ਹੈ। ਉਹ ਇਹ ਕਿ ਉਸੇ ਸਮੇਂ ਜਦੋਂ ਡਾਰਵਿਨ ਆਪਣੇ ਇਸ ਸਿਧਾਂਤ ਦੇ ਨਿਰਣਿਆਂ ਤੇ ਪਹੁੰਚ ਚੁੱਕਾ ਸੀ ਤਾਂ ਇੱਕ ਹੋਰ ਪ੍ਰਕਿਰਤੀ ਵਿਗਿਆਨੀ ਐਲਫਰੈਡ ਰਸਲ ਵੈਲਸ ਵੀ ਆਜ਼ਾਦਾਨਾ ਤੌਰ ਤੇ ਇਸੇ ਸਿਧਾਂਤ ਤੇ ਪਹੁੰਚ ਚੁੱਕਾ ਸੀ। ਇਹ ਦੋਹਾਂ ਦੀ ਜਾਣਕਾਰੀ ਤੋਂ ਬਿਨਾਂ ਵਾਪਰਿਆ। ਡਾਰਵਿਨ ਲਈ ਇਹ ਸਮੱਸਿਆ ਬਣ ਗਈ ਕਿ ਉਸ ਦੇ ਕੰਮ ਨੂੰ ਲੋਕ, ਵੈਲਸ ਦੀ ਖ਼ੋਜ ਨੂੰ ਚੋਰੀ ਕੀਤਾ ਨਾ ਸਮਝ ਲੈਣ। ਇਸ ਸਮੱਸਿਆ ਦੇ ਹੱਲ ਲਈ ਦੋਹਾਂ ਵਿਗਿਆਨੀਆਂ ਨੇ 1 ਜੁਲਾਈ 1858 ਨੂੰ ਲੰਡਨ ਵਿੱਚ, ਵਿਦਵਾਨਾਂ ਦੀ ਇੱਕ ਸਭਾ ਵਿੱਚ ਆਪਣੇ-ਆਪਣੇ ਪੇਪਰ ਪੜ੍ਹੇ। ਦੋਹਾਂ ਨੇ ਕੁਦਰਤੀ ਚੋਣ ਦਾ ਸਿਧਾਂਤ ਪੇਸ਼ ਕੀਤਾ। ਦੋਵੇਂ ਲੇਖ ਇਸ ਸੁਸਾਇਟੀ ਦੇ ਰਸਾਲੇ ਵਿੱਚ ਇੱਕੋ ਸਿਰਲੇਖ ਹੇਠ ਪ੍ਰਕਾਸ਼ਿਤ ਹੋਏ। ਬਿਨਾਂ ਕਿਸੇ ਈਰਖ਼ਾ ਦੀ ਭਾਵਨਾ ਦੇ, ਦੋਹਾਂ ਖ਼ੋਜੀਆਂ ਨੇ ਉਦਾਰਤਾ ਦਾ ਸਬੂਤ ਦਿੰਦਿਆਂ ਇੱਕ ਦੂਜੇ ਦੇ ਕੰਮ ਨੂੰ ਸਵੀਕਾਰ ਕੀਤਾ। ਵੈਲਸ ਨੇ ਚਾਰਲਸ ਨੂੰ ਆਪਣਾ ਖ਼ੋਜ ਕੰਮ ਅੱਗੇ ਵਧਾਉਣ ਲਈ ਕਿਹਾ ਕਿਉਂਕਿ ਡਾਰਵਿਨ ਇਸ ਸਬੰਧੀ ਕਾਫ਼ੀ ਕੰਮ ਕਰ ਚੁੱਕਾ ਸੀ। ਡਾਰਵਿਨ ਨੂੰ ਲਿਖਣ ਦਾ ਕੰਮ ਔਖਾ ਲਗਦਾ ਸੀ ਫ਼ਿਰ ਵੀ 1859 ਵਿੱਚ, '**The Origin of Species**' ਨਾਂ ਦਾ 600 ਸਫ਼ਿਆਂ ਦਾ ਗ੍ਰੰਥ ਛਪਿਆ। ਪਹਿਲੇ ਦਿਨ ਹੀ ਇਸ ਦੀਆਂ 1250 ਕਾਪੀਆਂ ਵਿਕ ਗਈਆਂ। 1871 ਤੱਕ ਇਸ ਕਿਤਾਬ ਦੇ 6 ਐਡੀਸ਼ਨ ਨਿਕਲ ਗਏ।

ਇਸ ਕਿਤਾਬ ਨੇ ਛਪਣ ਸਾਰ ਵਾਦ ਵਿਵਾਦ ਦਾ ਤੂਫ਼ਾਨ ਖੜ੍ਹਾ ਕਰ ਦਿੱਤਾ। ਉਸ ਸਮਾਜ ਵਿੱਚ ਜਿੱਥੇ ਬਾਈਬਲ ਵਿਚਲੇ ਵਿਚਾਰ ਹੀ ਸਰਵਉੱਚ ਸਨ ਜਿਨ੍ਹਾਂ ਮੁਤਾਬਕ ਸਾਰੇ ਜੀਵਾਂ ਦੀ ਉਤਪਤੀ 'ਪ੍ਰਭੂ' ਦੁਆਰਾ ਹੋਈ ਹੈ। ਮਨੁੱਖ ਦੇ ਬਾਂਦਰਾਂ ਦੇ ਵੰਸ਼ਜ ਹੋਣ ਵਾਲੀ ਗੱਲ ਪਾਦਰੀਆਂ ਦੇ ਹਜ਼ਮ ਨਹੀਂ ਹੋ ਰਹੀ ਸੀ। ਉਸ ਸਮੇਂ ਅਜਿਹੇ ਵਿਚਾਰਾਂ ਪ੍ਰਤੀ ਉੱਠੇ ਨਫ਼ਰਤੀ ਤੂਫ਼ਾਨ ਦਾ ਅੰਦਾਜ਼ਾ ਲਗਾਉਣਾ ਔਖਾ ਨਹੀਂ। ਉਸ ਸਮੇਂ ਵੀ ਬਿਲਕੁਲ ਉਹੀ ਤੁਅਸਬ ਦੇ ਬਾਣ ਛੱਡੇ ਗਏ ਜਿਹੜੇ ਅੱਜ-ਕੱਲ੍ਹ ਕਿਸੇ ਵੀ ਫ਼ਿਲਮ, ਕਿਤਾਬ, ਨਾਟਕ ਜਾਂ ਪੇਂਟਿੰਗ ਆਦਿ ਦੇ ਧਰਮ ਵਿਰੋਧੀ ਹੋਣ ਦਾ ਫ਼ਤਵਾ ਦੇ ਕੇ ਛੱਡੇ ਜਾਂਦੇ ਹਨ। ਡਾਰਵਿਨ ਨੂੰ ਪੜ੍ਹਨ ਵਾਲਿਆਂ ਦੀ ਗਿਣਤੀ ਵਿੱਚ ਵਾਧਾ ਹੁੰਦਾ ਗਿਆ ਤੇ ਹੌਲੀ-ਹੌਲੀ ਇਸ ਸਿਧਾਂਤ ਨੇ ਵਿਗਿਆਨੀਆਂ ਦੇ ਨਾਲ-ਨਾਲ ਆਮ ਲੋਕਾਂ ਵਿੱਚ ਪ੍ਰਵਾਨਤਾ ਹਾਸਲ ਕਰ ਲਈ।

ਕੁਦਰਤੀ ਚੋਣ ਦਾ ਸਿਧਾਂਤ ਆਖ਼ਰ ਹੈ ਕੀ? ਇਹ ਬਹੁਤ ਹੀ ਸੌਖਾ, ਸਮਝਣ ਵਾਲਾ ਸਿਧਾਂਤ ਹੈ। ਜੋ ਜੀਵ, ਖ਼ਾਸ ਹਾਲਤਾਂ ਵਿੱਚ ਦੂਜੇ ਜੀਵਾਂ ਦੀ ਤੁਲਨਾ ਵਿੱਚ ਬੇਹਤਰ ਹੁੰਦੇ ਹਨ, ਜਿਉਂਦੇ ਰਹਿੰਦੇ ਹਨ। ਇਹ ਬੇਹਤਰ ਜੀਵ ਹੀ ਅੱਗੇ ਬੇਹਤਰ ਇਨਸਾਨ ਪੈਦਾ ਕਰਦੇ ਹਨ। ਇਹ ਬੇਹਤਰ ਗੁਣ ਕੁਝ ਵੀ ਹੋ ਸਕਦਾ ਹੈ, ਜਿਵੇਂ ਵੱਧ ਤਾਕਤਵਰ ਹੋਣਾ, ਗਰਦਨ ਦਾ ਲੰਬੀ ਹੋਣਾ, ਚੁੰਝ ਦਾ ਆਕਾਰ ਵੱਖਰਾ ਹੋਣਾ, ਰੰਗ ਵੱਖਰਾ ਹੋਣਾ, ਤੇਜ਼



ਰਫ਼ਤਾਰ ਆਦਿ-ਆਦਿ। ਇਨ੍ਹਾਂ ਗੁਣਾਂ ਕਾਰਣ ਕੋਈ ਵੀ ਜਾਨਵਰ ਜਿਉਂਦੇ ਰਹਿਣ ਲਈ ਬਾਹਰਮੁਖੀ ਹਾਲਤਾਂ ਦੇ ਅਨੁਸਾਰ ਆਪਣੇ ਆਪ ਨੂੰ ਢਾਲ ਲੈਂਦਾ ਹੈ। ਜੋ ਜੀਵ ਬਾਹਰੀ ਸਥਿਤੀਆਂ ਦੇ ਅਨੁਕੂਲ ਨਹੀਂ ਢਲ ਸਕਦੇ ਉਹ ਕਮਜੋਰ ਸਾਬਿਤ ਹੁੰਦੇ ਹਨ। ਬਾਹਰੀ ਪਰਿਵਰਤਨ ਜੋ ਜੀਵ ਦੀ ਹੋਂਦ ਲਈ ਹਾਨੀਕਾਰਕ ਹੈ ਉਸ ਦੀ ਤਬਾਹੀ ਦਾ ਕਾਰਣ ਬਣਦਾ ਹੈ। ਜਿਵੇਂ ਘਾਹ ਉੱਪਰ ਰਹਿੰਦੇ ਕੀਟ ਪਤੰਗਿਆਂ ਦਾ ਪੰਛੀਆਂ ਦਾ ਭੋਜਨ ਬਣਨਾ। ਜਿਨ੍ਹਾਂ ਕੀਟ ਪਤੰਗਿਆਂ ਦਾ ਰੰਗ ਘਾਹ ਵਰਗਾ ਬਣ ਗਿਆ ਉਹ ਪੰਛੀ ਸ਼ਿਕਾਰੀਆਂ ਦੀ ਨਜ਼ਰ ਤੋਂ ਬਚ ਸਕੇ। ਪੀੜ੍ਹੀ ਦਰ ਪੀੜ੍ਹੀ ਚਲਦਿਆਂ ਹਰੇ ਤੋਂ ਵੱਖ਼ਰੇ ਰੰਗ ਦੀ ਪ੍ਰਜਾਤੀ ਲੁਪਤ ਹੁੰਦੀ ਚਲੀ ਗਈ। ਬੇਹਤਰ ਤੇ ਫ਼ਾਇਦੇਮੰਦ ਪਰਿਵਰਤਨ ਦੀ ਸੰਭਾਲ ਤੇ ਬਾਕੀਆਂ ਦੇ ਖ਼ਾਤਮੇ ਨੂੰ ਵੀ ਕੁਦਰਤੀ ਚੋਣ ਦਾ ਸਿਧਾਂਤ ਕਹਿੰਦੇ ਹਨ। ਇਸ ਕਦਰ ਸਿੱਧਾ ਤੇ ਸਰਲ ਹੋਣ ਦੇ ਬਾਵਜੂਦ ਡਾਰਵਿਨ ਦੇ ਸਿਧਾਂਤ ਨੂੰ ਕਠਿਨ ਪ੍ਰੀਖਿਆਵਾਂ ਨਾਲ ਦੋ ਚਾਰ ਹੋਣਾ ਪਿਆ।

ਕੁਦਰਤੀ ਚੋਣ ਦੁਆਰਾ ਵਿਕਾਸ ਇੱਕ ਨਿਰੰਤਰ ਚੱਲਣ ਵਾਲੀ ਪ੍ਰਕਿਰਿਆ ਹੈ। ਇਹ ਅੱਜ ਵੀ ਕ੍ਰਿਆਸ਼ੀਲ ਹੈ। ਉਦਾਹਰਣ ਦੇ ਤੌਰ ਤੇ ਮਲੇਰੀਆ, ਤਪਦਿਕ ਅਤੇ ਕਈ ਹੋਰ ਰੋਗਾਂ ਨੂੰ ਪੈਦਾ ਕਰਨ ਵਾਲੇ ਬਹੁਤ ਸੂਖ਼ਮ ਜੀਵ ਉੱਪਰ ਐਂਟੀਬਾਇਓਟਿਕ ਦਵਾਈਆਂ ਦਾ ਅਸਰ ਘਟ ਗਿਆ ਹੈ ਕਿਉਂਕਿ ਇਨ੍ਹਾਂ ਸੂਖ਼ਮ ਜੀਵਾਂ ਨੇ ਵੀ ਦਵਾਈਆਂ ਝੱਲਣ ਦੀ ਸਮਰਥਾ ਹਾਸਲ ਕਰ ਲਈ ਹੈ। ਇਸੇ ਤਰ੍ਹਾਂ ਸੁੰਡੀਆਂ ਆਦਿ ਤੋਂ ਫ਼ਸਲਾਂ ਦੀ ਰਾਖ਼ੀ ਲਈ ਛਿੜਕੇ ਜਾਂਦੇ ਕੀਟ ਨਾਸ਼ਕਾਂ ਦਾ ਅਸਰ ਘਟ ਗਿਆ ਹੈ। ਨਿੱਤ ਨਵੀਆਂ ਸੁੰਡੀਆਂ/ਬੂਟੀਆਂ ਪੈਦਾ ਹੋ ਰਹੀਆਂ ਹਨ, ਜਿਨ੍ਹਾਂ ਲਈ ਵੱਧ ਤੇਜ਼ ਕੀਟਨਾਸ਼ਕਾਂ ਦੀ ਜ਼ਰੂਰਤ ਪੈ ਰਹੀ ਹੈ।

ਜੀਵ ਦੀ ਉਤਪਤੀ ਨਾਂ ਦੀ ਕਿਤਾਬ ਛਪਣ ਦੇ ਸਮੇਂ ਹੀ ਗਰੇਗਰ ਮੈਂਡੇਲ ਨੇ ਅਨੁਵੰਸ਼ਕਤਾ ਦੇ ਨਿਯਮ ਦੀ ਖ਼ੋਜ ਕੀਤੀ। ਮਟਰਾਂ ਉੱਪਰ ਕੀਤੀ ਖ਼ੋਜ ਤੋਂ ਉਸ ਨੇ ਸਿੱਟਾ ਕੱਢਿਆ ਕਿ ਸੰਤਾਨ ਆਪਣੇ ਮਾਤਾ ਅਤੇ ਪਿਤਾ ਦੋਹਾਂ ਤੋਂ ਆਪਣੇ ਪੂਰਵਜ਼ਾਂ ਦੇ ਗੁਣ ਗ੍ਰਹਿਣ ਕਰਦੀ ਹੈ, ਜੋ ਉਸ ਵਿੱਚ ਸਪੱਸ਼ਟ ਰੂਪ ਵਿੱਚ ਦਿਖਾਈ ਦਿੰਦੇ ਹਨ। ਇਸ ਤਰ੍ਹਾਂ ਇੱਕ ਪ੍ਰਜਾਤੀ ਵਿੱਚ ਹੋਈ ਕਿਸੇ ਤਰ੍ਹਾਂ ਦੀ ਤਬਦੀਲੀ ਅਨੁਵੰਸ਼ਕਤਾ ਦੇ ਫ਼ਲਸਰੂਪ ਅਗਲੀਆਂ ਪੀੜ੍ਹੀਆਂ ਵਿੱਚ ਵਿਕਸਿਤ ਹੁੰਦੀ ਜਾਂਦੀ ਹੈ। ਅਨੁਵੰਸ਼ਕੀ ਤਬਦੀਲੀ ਦਾ ਨਾ ਕੋਈ ਖ਼ਾਸ ਨਿਯਮ ਹੈ ਅਤੇ ਨਾ ਹੀ ਇਹ ਯੋਜਨਾਬੱਧ ਵਾਪਰਦੀ ਹੈ ਜਦਕਿ ਕੁਦਰਤੀ ਚੋਣ ਨਿਯਮ ਤੇ ਯੋਜਨਾ ਤਹਿਤ ਵਾਪਰਦੀ ਹੈ। ਸ਼ਬਦ **Evolution** ਤੱਥ ਤੇ ਸਿਧਾਂਤ ਦੋਹਾਂ ਸੰਦਰਭਾਂ ਵਿੱਚ ਵਿਵਹਾਰਕ ਹੈ। ਤੱਥ ਰੂਪ ਵਿੱਚ ਕੋਈ ਪ੍ਰਜਾਤੀ ਲੰਮੇ ਸਮੇਂ ਵਿੱਚ ਦੂਜੀ ਪ੍ਰਜਾਤੀ ਵਿੱਚ ਢਲਦੀ ਦੇਖ਼ੀ ਜਾ ਸਕਦੀ ਹੈ। ਇਹ ਪਰਿਵਰਤਨ ਕਿਉਂ ਤੇ ਕਿਵੇਂ ਵਾਪਰਦਾ ਹੈ ਦਾ ਜਵਾਬ ਇਸ ਦਾ ਸਿਧਾਂਤਕ ਪੱਖ ਪੇਸ਼ ਕਰਦਾ ਹੈ। ਇਸ ਤਰ੍ਹਾਂ ਜੀਵ ਵਿਕਾਸ, ਡਾਰਵਿਨ ਦੀ ਕੁਦਰਤੀ ਚੋਣ ਦੇ ਸਿਧਾਂਤ ਤੇ ਮੈਂਡਲ ਦੇ ਅਨੁਵੰਸ਼ਕੀ ਦੇ ਸਿਧਾਂਤ ਦੋਹਾਂ ਤੋਂ ਮਿਲ ਕੇ ਵਾਪਰਨ ਵਾਲਾ ਵਰਤਾਰਾ ਹੈ।

ਚਾਰਲਸ ਡਾਰਵਿਨ ਦੀ ਦੂਜੀ ਕਿਤਾਬ ਮਨੁੱਖ ਦੀ ਉਤਪਤੀ (**The Descent of Man**) 1871 ਵਿੱਚ ਪ੍ਰਕਾਸ਼ਿਤ ਹੋਈ। 1876 ਵਿੱਚ ਡਾਰਵਿਨ ਨੇ ਆਪਣੀ ਜੀਵਨੀ ਲਿਖ਼ੀ। ਉਸ ਦੀ ਜੀਵਨੀ ਪੜ੍ਹ ਕੇ ਪਤਾ ਲਗਦਾ ਹੈ ਕਿ 1831 ਤੱਕ ਉਸ ਉੱਪਰ ਪੜ੍ਹਾਈ ਥੋਪੀ ਜਾਂਦੀ ਰਹੀ ਪਰ ਉਸ ਦੀ ਅਕਾਦਮਿਕ ਪੜ੍ਹਾਈ ਵਿੱਚ ਕੋਈ ਰੁਚੀ ਨਹੀਂ ਸੀ। ਆਪਣੇ ਸਮੇਂ ਦਾ ਸਦ ਉਪਯੋਗ ਕਰਦਿਆਂ ਉਸ ਨੇ ਵਰਡਜ਼ਵਰਥ ਅਤੇ ਸੇਕਸ਼ਪੀਅਰ ਵਰਗੇ ਸਹਿਤਕਾਰਾਂ ਨੂੰ ਪੜ੍ਹਿਆ। ਜਿੱਥੇ ਉਸ ਨੇ ਆਪਣੀਆਂ ਲਿਖ਼ਤਾਂ ਵਿੱਚ ਆਪਣੇ ਸਿਧਾਂਤ ਦੀ ਪ੍ਰੋੜ੍ਹਤਾ ਲਈ ਤੱਥਾਂ ਅਤੇ ਸਬੂਤਾਂ ਦੇ ਢੇਰ ਲਾ ਦਿੱਤੇ, ਉੱਥੇ ਉਸ ਦੀ ਲਿਖ਼ਤ ਵਿੱਚ ਦਲੀਲ ਤੇ ਤਰਕ ਦਾ ਬੋਲ-ਬਾਲਾ ਹੈ। ਸਵੈ ਜੀਵਨੀ ਵਿੱਚ ਉਹ ਲਿਖਦਾ ਹੈ, 'ਧਾਰਮਿਕ ਲੋਕਾਂ ਦਾ ਮੇਰੇ ਪ੍ਰਤੀ ਕੱਟੜ ਤੇ ਨਿੰਦਾਪੂਰਨ ਰਵੱਈਆ ਦੇਖ ਕੇ ਮੈਨੂੰ ਹਾਸਾ ਆਉਂਦਾ ਹੈ, ਕਿ ਕਦੇ ਮੈਂ ਇਸੇ ਧਰਮ ਦਾ ਪ੍ਰਚਾਰਕ ਬਣਨ ਲਈ ਸਿੱਖਿਆ ਹਾਸਲ ਕੀਤੀ ਸੀ। ਸ਼ੁਰੂ-ਸ਼ੁਰੂ ਵਿੱਚ ਮੈਂ ਇਸਾਈ ਧਰਮ ਦਾ ਵਿਸ਼ਵਾਸੀ ਸਾਂ ਪਰ ਹੌਲੀ-ਹੌਲੀ ਮੈਂ ਉਸ ਦੇ ਪ੍ਰਭਾਵ ਤੋਂ ਮੁਕਤ ਹੋ ਗਿਆ।'

ਅੱਜ ਜਦੋਂ ਸਾਲ 2009 ਨੂੰ 'ਡਾਰਵਿਨ ਵਰ੍ਹੇ' ਦੇ ਤੌਰ ਤੇ ਮਨਾਉਣ ਲਈ ਦੁਨੀਆਂ ਭਰ ਵਿੱਚ ਚਰਚਾਵਾਂ ਹੋਣੀਆਂ ਹਨ। ਸੰਸਾਰ ਭਰ ਦੇ ਲੋਕਾਂ ਦਾ ਫ਼ਰਜ਼ ਬਣਦਾ ਹੈ ਕਿ ਉਹ ਚਾਰਲਸ ਡਾਰਵਿਨ ਦੁਆਰਾ ਉਲੀਕੀਆਂ ਪੈੜਾਂ ਦੀ ਨਿਸ਼ਾਨਦੇਹੀ ਕਰਦੇ ਹੋਏ ਖ਼ੋਜ ਅਤੇ ਪੜਤਾਲ ਨੂੰ ਆਪਣੇ ਅਮਲ ਦਾ ਹਿੱਸਾ ਬਣਾਉਣ।

ਸ੍ਰੋਤ : 'ਡਾਰਵਿਨ ਦੀ ਸਵੈ ਜੀਵਨੀ' ਤੇ 'ਵਿਗਿਆਨ ਪ੍ਰਸਾਰ'

❑❑ **#HL-107**, *ਫੇਜ਼-1, ਮੁਹਾਲੀ * 98555-30721*

**ਨਜ਼ਮ**

**ਸੰਤੋਖ ਮਿਨਹਾਸ**

ਜੇ ਬਾਹਰ ਦੌੜਨਗੇ
ਤਾਂ ਗਲੀਆਂ 'ਚ ਢੇਰੀ ਹੋ ਜਾਣਗੇ
ਉਹ ਜਾਣ ਤਾਂ, ਕਿੱਥੇ ਜਾਣ
ਉਹ ਕਰਨ ਤਾਂ ਕੀ ਕਰਨ
ਅੱਜ ਉਨ੍ਹਾਂ ਦੇ ਸ਼ਹਿਰ
'ਰਾਸ਼ਟਰਵਾਦੀ'
ਤ੍ਰਿਸ਼ੂਲਾਂ, ਕਿਰਪਾਨਾਂ ਨੂੰ ਲਹਿਰਾਉਂਦੇ
ਰਾਮਰਾਜ ਉਦੈ ਲਈ
ਸ਼ਹਿਰ ਦੀ ਪ੍ਰਕਰਮਾ ਕਰਨ ਨਿਕਲੇ ਹਨ।

ਭਾਰਤੀ ਦਰਸ਼ਨ-3

# ਧਰਮ ਤੇ ਬ੍ਰਹਿਮੰਡ

ਡਾ. ਸੁਰਿੰਦਰ ਅਜਨਾਤ

ਸਮਿਰਤੀਆਂ ਤੋਂ ਬਾਅਦ ਹਿੰਦੂ ਧਰਮ ਵਿੱਚ ਪੁਰਾਣਾਂ ਦਾ ਮਹੱਤਵ ਹੈ ਜੋ ਗਿਣਤੀ ਵਿੱਚ 18 ਹਨ ਅਤੇ ਇਨੇ ਹੀ ਉੱਪ ਪੁਰਾਣ ਹਨ। ਇਨ੍ਹਾਂ ਵਿੱਚ ਅਨੇਕਾਂ ਵਿਸ਼ਿਆਂ ਦਾ ਵਰਨਣ ਹੈ। ਇੱਥੇ ਅਸੀਂ ਸ੍ਰਿਸ਼ਟੀ ਰਚਨਾ ਸਬੰਧੀ ਹਵਾਲਿਆਂ ਦਾ ਜ਼ਿਕਰ ਕਰਾਂਗੇ।

ਵਿਸ਼ਨੂੰ ਪੁਰਾਣ ਦੇ ਸ਼ੁਰੂ ਵਿੱਚ ਹੀ ਸ੍ਰਿਸ਼ਟੀ ਦੀ ਗੱਲ ਆਖ਼ੀ ਗਈ ਹੈ। ਕਿਹਾ ਹੈ- ਜਦ ਪਰਲੋ ਹੋਵੇਗੀ ਤਾ ਪ੍ਰਧਾਨ (ਪ੍ਰਕਿਰਤੀ) ਆਪਣੀ ਸ਼ਾਨ ਤੇ ਸਮ ਅਵਸਥਾ ਨੂੰ ਪਹੁੰਚ ਗਿਆ ਤਾਂ ਪੁਰਖ਼ (ਆਤਮਾ) ਪ੍ਰਕਿਰਤੀ ਤੋਂ ਅੱਡ ਹੋ ਗਏ। ਫਿਰ 'ਪ੍ਰਮਾਤਮਾ' ਨੇ ਮੁੜ ਸ੍ਰਿਸ਼ਟੀ ਰਚਨੀ ਚਾਹੀ ਤਾਂ ਉਹ ਪ੍ਰਕਿਰਤੀ ਅਤੇ ਪੁਰਖ਼ ਵਿੱਚ ਦਾਖ਼ਲ ਹੋ ਗਿਆ ਤੇ ਉਸ ਨੇ ਉਨ੍ਹਾਂ ਨੂੰ ਹਰਕਤ ਵਿੱਚ ਲਿਆਂਦਾ।

गुणसाम्ये ततस्तस्मिन् पृथक् पंसि व्यवस्थिते, 27
ततस्तु तत्परं ब्रह्न परमात्मा जगन्मय: 28
प्रधानपुरुषौ चायि प्रविश्यात्मेच्छया हरि:
क्षोभयामास संप्राप्रे सर्गकाले व्यायाव्ययौ. 29

ਪ੍ਰਧਾਨ (ਪ੍ਰਕਿਰਤੀ) ਵਿੱਚ ਜਦ ਵਿਸ਼ਨੂੰ ਰੂਪੀ ਪ੍ਰਮਾਤਮਾ ਨੇ ਪ੍ਰਵੇਸ਼ ਕੀਤਾ ਤਾਂ ਮਹਤ ਤੱਤ ਪੈਦਾ ਹੋਇਆ ਜੋ ਸਤੋਗੁਣੀ, ਰਜੋਗੁਣੀ ਤੇ ਤਮੋਗੁਣੀ ਤਿੰਨ ਪ੍ਰਕਾਰ ਦਾ ਹੈ। ਇਸ ਨੂੰ ਪੈਦਾ ਹੋਣ ਤੇ ਪ੍ਰਧਾਨ ਨੇ ਢਕ ਲਿਆ ਅਤੇ ਉਸ ਤੋਂ ਵਿਕਾਰ ਪੈਦਾ ਹੋਇਆ। ਉਹ ਵੀ ਇਸੇ ਤਰ੍ਹਾਂ ਤਿੰਨ ਪ੍ਰਕਾਰ ਦਾ ਹੈ। ਤਮੋਗੁਣੀ ਹੰਕਾਰ ਤੋਂ ਤਨ ਮਾਤਰਾਵਾਂ ਪੈਦਾ ਹੋਈਆਂ।

प्रधानतत्त्वमुद्भूतं महान्तं तत्समावृणोत्,
सात्त्विकों राजसश्चैव तामसश्च त्रिधा महान,
त्रिविधोडयमहंकारों महत्तत्त्वादजायत,
भूत तन्मात्र सोर्गेडयमहंकारात्रु तामसात्

ਦਸ ਇੰਦਰੀਆਂ ਰਜੋਗੁਣੀ ਹੰਕਾਰ ਤੋਂ ਪੈਦਾ ਹੋਈਆਂ ਤੇ 11ਵਾਂ ਮਨ ਸਤੋਗੁਣੀ ਹੰਕਾਰ ਤੋਂ ਪੈਦਾ ਹੋਇਆ।

ਆਕਾਸ਼, ਹਵਾ, ਤੇਜ, ਜਲ ਅਤੇ ਧਰਤੀ ਇਹ ਪੰਜ ਤੱਤ ਹਨ ਜਿਨ੍ਹਾਂ ਨੂੰ 'ਭੂਤ' ਕਿਹਾ ਜਾਂਦਾ ਹੈ। ਇਹ ਸੁਖ਼, ਦੁਖ਼ ਅਤੇ ਮੋਹ (ਅਗਿਆਨ) ਨਾਲ ਗ੍ਰਸਤ ਹਨ। ਇਸ ਲਈ ਇਨ੍ਹਾਂ ਨੂੰ 'ਵਿਸ਼ੇਸ਼' ਕਿਹਾ ਜਾਂਦਾ ਹੈ। ਇਨ੍ਹਾਂ ਵਿੱਚ ਤਰ੍ਹਾਂ-ਤਰ੍ਹਾਂ ਦੀਆਂ ਸ਼ਕਤੀਆਂ ਹਨ ਇਸ ਲਈ ਜਦ ਤੱਕ ਇਹ ਆਪਸ ਵਿੱਚ ਪੂਰੀ ਤਰ੍ਹਾਂ ਨਹੀਂ ਮਿਲਦੇ ਤਦ ਤੱਕ ਸ੍ਰਿਸ਼ਟੀ ਦੀ ਰਚਨਾ ਨਹੀਂ ਹੋ ਸਕਦੀ।

ਮਹਤ ਤੋਂ ਲੈ ਕੇ ਵਿਸ਼ੇਸ਼ ਤੱਕ ਦੇ ਪ੍ਰਕਿਰਤੀ ਦੇ ਸਾਰੇ ਰੂਪਾਂ ਨੇ ਪੁਰਸ਼ ਦੀ ਪ੍ਰੇਰਣਾ ਨਾਲ ਪ੍ਰਧਾਨ ਦੀ ਕਿਰਪਾ ਨਾਲ ਗੋਲ ਆਂਡੇ ਦੀ ਉਤਪਤੀ ਕੀਤੀ। ਜਲ ਉੱਪਰ ਟਿਕੇ ਹੋਏ ਉਸ ਆਂਡੇ ਨੂੰ ਵਿਸ਼ਨੂੰ ਨੇ ਆਪਣਾ ਘਰ ਬਣਾਇਆ। ਉਹ ਉਸ ਵਿੱਚ ਵਿਰਾਜਮਾਨ ਹੋ ਗਏ। ਉਸ ਆਂਡੇ ਵਿੱਚੋਂ ਹੀ ਪਹਾੜ, ਟਾਪੂ, ਸਮੁੰਦਰ, ਗ੍ਰਹਿਣ, ਸਾਰੇ ਲੋਕ, ਦੇਵਤਾ, ਅਸੁਰ ਆਦਿ ਪ੍ਰਾਣੀ ਪ੍ਰਗਟ ਹੋਏ।

महदाघा विशेषान्ता हचण्डमुत्पादयन्ति ते.
प्रकृतं ब्रहनरुपस्य विष्णो: स्थानमुत्तमम्.
साद्रिद्वीपसमुद्राश्च सज्योतिलौकसंग्रह
तस्मिन्नण्डेडभवद विप्र सदेवासुरमानुष

ਉਹ ਆਂਡਾ 7 ਕੁਦਰਤੀ ਪਰਦਿਆਂ ਨਾਲ ਉਸੇ ਤਰ੍ਹਾਂ ਘਿਰਿਆ ਹੋਇਆ ਹੈ ਜਿਵੇਂ ਨਾਰੀਅਲ ਦੇ ਫ਼ਲ ਦਾ ਅੰਦਰਲਾ ਬੀਜ ਬਾਹਰੋਂ ਕਿੰਨੇ ਹੀ ਛਿਲਕਿਆਂ ਨਾਲ ਢਕਿਆ ਹੁੰਦਾ ਹੈ।

ਭਗਵਾਨ, ਬ੍ਰਹਮਾ ਦੇ ਰੂਪ ਵਿੱਚ ਸ੍ਰਿਸ਼ਟੀ ਦੀ ਰਚਨਾ ਕਰਦਾ ਹੈ। ਵਿਸ਼ਨੂੰ ਦੇ ਰੂਪ ਵਿੱਚ, ਸ੍ਰਿਸ਼ਟੀ ਨੂੰ ਪਾਲਦਾ ਹੈ, ਸ਼ਿਵ ਦੇ ਰੂਪ ਵਿੱਚ ਇਸ ਦਾ ਵਿਨਾਸ਼ ਕਰਦਾ ਹੈ।

**ਬੁੱਧ ਧਰਮ :** ਬੁੱਧ ਧਰਮ ਵਿੱਚ ਬ੍ਰਹਿਮੰਡ ਦੀ ਉਤਪਤੀ ਬਾਬਤ ਕੋਈ ਵਿਚਾਰ ਨਹੀਂ ਮਿਲਦਾ। ਸਗੋਂ ਇਸ ਬਾਬਤ ਵਿਚਾਰ ਕਰਨ ਨੂੰ ਨਿਰਅਰਥਕ ਅਤੇ ਫ਼ਾਲਤੂ ਜਿਹਾ ਕੰਮ ਦੱਸ ਕੇ ਇਸ ਦੀ ਨਿਸ਼ੇਧੀ ਕੀਤੀ ਗਈ।

ਬੁੱਧ ਧਰਮ ਦੇ ਪ੍ਰਾਚੀਨ ਗ੍ਰੰਥ ਪਾਲੀ ਭਾਸ਼ਾ ਵਿੱਚ ਹਨ। ਉਨ੍ਹਾਂ ਨੂੰ ਤ੍ਰਿਪਿਟਕ ਕਿਹਾ ਜਾਂਦਾ ਹੈ। ਇਨ੍ਹਾਂ 'ਚੋਂ ਇੱਕ ਹੈ - ਸੁੱਤਪਿਟਕ ਜਿਸ ਵਿੱਚ ਹੇਠ ਲਿਖਿਆ ਸੰਵਾਦ ਆਉਂਦਾ ਹੈ।

1. ਇਹ ਦੁਨੀਆਂ, ਬ੍ਰਹਿਮੰਡ ਸਦਾ ਬਣਿਆ ਰਹਿੰਦਾ ਹੈ।
2. ਇਹ ਬ੍ਰਹਿਮੰਡ ਨਾਸ਼ਵਾਨ ਹੈ।
3. ਇਸ ਬ੍ਰਹਿਮੰਡ ਦਾ ਅੰਤ ਹੋ ਜਾਂਦਾ ਹੈ।
4. ਇਸ ਬ੍ਰਹਿਮੰਡ ਦਾ ਕਦੀ ਅੰਤ ਨਹੀਂ ਹੁੰਦਾ।
5. ਉਹੀ ਜੀਵ ਹੈ, ਉਹੀ ਸਰੀਰ ਹੈ।
6. ਜੀਵ ਹੋਰ ਚੀਜ਼ ਹੈ, ਸਰੀਰ ਹੋਰ ਚੀਜ਼ ਹੈ।
7. ਤਥਾਗਤ (ਬੁੱਧ) ਮਰਨ ਦੇ ਮਗਰੋਂ ਵੀ ਰਹਿੰਦੇ ਹਨ, ਹੁੰਦੇ ਹਨ।
8. ਤਥਾਗਤ ਮਰਨ ਮਗਰੋਂ ਨਹੀਂ ਹੁੰਦੇ।
9. ਤਥਾਗਤ ਮਰਨ ਤੋਂ ਮਗਰੋਂ ਹੁੰਦੇ ਵੀ ਹਨ ਤੇ ਨਹੀਂ ਵੀ ਹੁੰਦੇ।
10. ਮਰਨ ਤੋਂ ਬਾਅਦ ਤਥਾਗਤ ਨਾ ਹੁੰਦੇ ਹਨ ਤੇ ਨਾ ਨਹੀਂ ਹੁੰਦੇ ਹਨ।



ਮਾਲੁੱਕਪੁੱਤ ਅੱਗੇ ਕਹਿੰਦਾ ਹੈ, 'ਹੇ ਭਗਵਾਨ ਜੇ ਤੁਸੀਂ ਇਨ੍ਹਾਂ ਚੀਜ਼ਾਂ ਬਾਬਤ ਜਾਣਦੇ ਹੋ ਤਾਂ ਮੈਨੂੰ ਵੀ ਸਮਝਾਓ, ਇਨ੍ਹਾਂ ਦੀ ਵਿਆਖਿਆ ਕਰੋ, ਜੇ ਨਹੀਂ ਜਾਣਦੇ ਤਾਂ ਨਾ ਜਾਨਣ ਅਤੇ ਸਮਝਣ ਵਾਲੇ ਲਈ ਇਹੋ ਉਚਿਤ ਹੋਵੇਗਾ ਕਿ ਉਹ ਕਹਿ ਦੇਵੇ ਕਿ ਮੈਨੂੰ ਇਸ ਬਾਬਤ ਕੁਝ ਨਹੀਂ ਪਤਾ। ਮੈਂ ਇਸ ਵਿਸ਼ੇ ਨੂੰ ਨਹੀਂ ਜਾਣਦਾ।'

ਇਸ ਤੇ ਬੁੱਧ ਕਹਿੰਦੇ ਹਨ ਕਿ ਜੇ ਕਿਸੇ ਦੇ ਜ਼ਹਿਰੀਲਾ ਤੀਰ ਵੱਜੇ ਤਾਂ ਉਸ ਦੇ ਮਿੱਤਰ ਵੈਦ ਪਾਸ ਲੈ ਜਾਂਦੇ ਹਨ ਪਰ ਜੇ ਉਹ ਜਖ਼ਮੀ ਆਦਮੀ ਇਹ ਕਹੇ ਕਿ ਜਦ ਤੱਕ ਮੈਨੂੰ ਇਹ ਪਤਾ ਨਹੀਂ ਚੱਲ ਜਾਂਦਾ ਕਿ ਤੀਰ ਚਲਾਉਣ ਵਾਲਾ ਖ਼ੱਤਰੀ ਹੈ, ਬ੍ਰਾਹਮਣ ਹੈ, ਵੈਸ਼ ਹੈ ਜਾਂ ਸ਼ੂਦਰ ਹੈ, ਉਸ ਸਮੇਂ ਤੱਕ ਮੈਂ ਤੀਰ ਨੂੰ ਆਪਣੇ ਸਰੀਰ ਵਿੱਚੋਂ ਕੱਢਣ ਨਹੀਂ ਦੇਵਾਂਗਾ ਜਾਂ ਇਹ ਕਹੇ ਕਿ ਜਦ ਤੱਕ ਮੈਨੂੰ ਇਹ ਪਤਾ ਨਹੀਂ ਲੱਗ ਜਾਂਦਾ ਕਿ ਤੀਰ ਚਲਾਉਣ ਵਾਲਾ ਆਦਮੀ ਲੰਮਾ ਹੈ, ਬੌਣਾ ਹੈ ਜਾਂ ਮਧਰਾ ਹੈ। ਮੈਂ ਤੀਰ ਕੱਢਣ ਨਹੀਂ ਦਿਆਂਗਾ। ਇਸ ਸਥਿਤੀ ਵਿੱਚ ਉਸ ਦੀ ਮੌਤ ਨਿਸਚਿਤ ਹੈ। ਇਸੇ ਤਰ੍ਹਾਂ ਬੁੱਧ ਨੇ ਕਿਹਾ ਕਿ ਜੇ ਕੋਈ ਕਹੇ ਕਿ ਜਦ ਤੱਕ ਮੈਨੂੰ ਇਹ ਨਹੀਂ ਸਮਝਾਇਆ ਜਾਂਦਾ ਕਿ ਬ੍ਰਹਿਮੰਡ ਸਦਾ ਰਹਿੰਦਾ ਹੈ ਆਦਿ ਉਦੋਂ ਤੱਕ ਮੈਂ ਆਪਣੇ ਦੱਸੇ ਰਾਹ ਤੇ ਨਹੀਂ ਚੱਲਾਂਗਾ ਤਾਂ ਸਮਝ ਲਵੋ ਕਿ ਇਹ 10 ਗੱਲਾਂ ਉਸ ਨੂੰ ਅੰਤ ਤੱਕ ਅਸਪਸ਼ਟ ਹੀ ਰਹਿਣਗੀਆਂ ਅਤੇ ਉਹ ਇੱਕ ਦਿਨ ਮਰ ਜਾਵੇਗਾ। ਇਸ ਤਰ੍ਹਾਂ ਦੀਆ ਹੋਰ ਵੀ ਕੁਝ ਗੱਲਾਂ ਹਨ। ਅੰਤ ਵਿੱਚ ਬੁੱਧ ਕਹਿੰਦੇ ਹਨ-ਮੈਂ ਸਭ ਨੂੰ ਸਪਸ਼ਟ ਨਹੀਂ ਕੀਤਾ। ਜਾਣਦੇ ਹੋ ਕਿਉਂ? ਕਿਉਂਕਿ ਮਾਲੁੱਕਪੁੱਤ, ਇਨ੍ਹਾਂ ਗੱਲਾਂ ਨੂੰ ਜਾਨਣਾ ਨਿਸਚਿਤ ਤੌਰ ਤੇ ਸਾਰਥਕ ਨਹੀਂ। ਇਸ ਦਾ ਕੋਈ ਮਨੋਰਥ ਨਹੀਂ। ਨਾ ਹੀ ਇਨ੍ਹਾਂ ਨੂੰ ਜਾਨਣਾ ਧਾਰਮਿਕ ਜੀਵਨ ਜਿਉਣ ਲਈ ਲਾਭਕਾਰੀ ਹੈ। ਨਾ ਇਨ੍ਹਾਂ ਨੂੰ ਜਾਨਣ ਨਾਲ ਆਦਮੀ ਵਿਸ਼ੇ ਵਿਕਾਰਾਂ ਤੋਂ ਦੂਰ ਹੁੰਦਾ ਹੈ, ਨਾ ਉਸ ਵਿੱਚ ਵੈਰਾਗ ਪੈਦਾ ਹੁੰਦਾ ਹੈ, ਨਾ ਇਨ੍ਹਾਂ ਦਾ ਗਿਆਨ ਇੰਦਰੀਆਂ ਨੂੰ ਕਾਬੂ ਰੱਖਣ ਵਿੱਚ ਸਹਾਈ ਹੁੰਦਾ ਹੈ, ਨਾ ਮਨ ਦੀ ਸ਼ਾਂਤੀ ਵਿੱਚ ਮਦਦ ਮਿਲਦੀ ਹੈ, ਨਾ ਇਸ ਨਾਲ ਆਦਮੀਂ ਨੂੰ ਗਿਆਨ ਦੀ ਪ੍ਰਾਪਤੀ ਹੁੰਦੀ ਹੈ ਅਤੇ ਨਾ ਹੀ ਉਹ ਨਿਰਮਾਣ ਪ੍ਰਾਪਤ ਕਰਦਾ ਹੈ। ਇਸ ਲਈ ਮੈਂ ਇਨ੍ਹਾਂ ਗੱਲਾਂ ਦੀ ਵਿਆਖਿਆ ਨਹੀਂ ਕੀਤੀ ਹੈ। ਇਨ੍ਹਾਂ ਨੂੰ ਅਵਿਅਕਤ ਰੱਖੀ ਰੱਖਿਆ ਹੈ। ਕੁਝ ਬੋਧੀ ਦਾਰਸ਼ਨਿਕਾਂ ਨੇ ਅਜਿਹੀਆਂ ਗੱਲਾਂ ਕਹੀਆਂ ਹਨ ਜਿਨ੍ਹਾਂ ਤੋਂ ਬ੍ਰਹਿਮੰਡ ਦੀ ਬਾਬਤ ਬੁੱਧਇਜ਼ਮ ਦੇ ਵਿਚਾਰਾਂ ਦੇ ਕੁਝ ਸੰਕੇਤ ਮਿਲਦੇ ਹਨ। ਧਰਮ ਕੀਰਤੀ ਨਾਂ ਦੇ ਬੋਧੀ ਵਿਦਵਾਨ ਨੇ ਆਪਣੀ ਪ੍ਰਸਿੱਧ ਪੁਸਤਕ 'ਪ੍ਰਮਾਣ ਵਾਰਤਿਕ' ਵਿੱਚ ਕਿਹਾ ਹੈ ਕਿ ਹੇਠ ਲਿਖੀਆਂ ਪੰਜ ਨਿਸ਼ਾਨੀਆਂ ਮੂਰਖ਼ਾਂ ਦੀਆਂ ਹਨ : ਵੇਦਾਂ ਨੂੰ ਪ੍ਰਮਾਣ ਮੰਨਣਾ, ਇਹ ਮੰਨਣਾ ਕਿ ਦੁਨੀਆਂ ਕਿਸੇ ਨੇ ਬਣਾਈ ਹੈ, ਇਹ ਮੰਨਣਾ ਕਿ ਇਸ਼ਨਾਨ ਕਰਨ ਵਿੱਚ ਧਰਮ ਹੈ, ਜਾਤ ਦਾ ਹੰਕਾਰ ਕਰਨਾ ਅਤੇ ਸਰੀਰ ਨੂੰ ਕਸ਼ਟ ਦੇ ਕੇ ਇਹ ਸਮਝਣਾ ਕਿ ਇਸ ਨਾਲ ਪਾਪ ਦੂਰ ਹੋ ਜਾਣਗੇ।

ਇਸ ਤੋਂ ਇਹ ਸਿੱਧ ਹੁੰਦਾ ਹੈ ਕਿ ਬੁੱਧਇਜ਼ਮ ਕਿਸੇ ਸਿਰਜਣਹਾਰ ਵੱਲੋਂ ਸਿਰਜੀ ਗਈ ਸ੍ਰਿਸ਼ਟੀ ਦੇ ਵਿਚਾਰ ਨੂੰ ਗ਼ਲਤ ਅਤੇ ਮੂਰਖ਼ਤਾ ਪੂਰਨ ਮੰਨਦਾ ਹੈ।

ਬੁੱਧ ਘੋਸ਼ ਨੇ ਵੀ ਕੁਝ ਅਜਿਹਾ ਹੀ ਕਿਹਾ ਹੈ ਬ੍ਰਹਿਮੰਡ ਦਾ ਚੱਕਾ ਬਿਨਾਂ ਕਿਸੇ ਦੇ ਬਣਾਏ ਅਤੇ ਬਿਨਾਂ ਕਿਸੇ ਦੇ ਸ਼ੁਰੂ ਕੀਤੇ ਹੀ ਚਲਦਾ ਜਾ ਰਿਹਾ ਹੈ।

**ਜੈਨ ਧਰਮ**

ਜੈਨ ਧਰਮ ਵੀ ਬੁੱਧ ਧਰਮ ਵਾਂਗ ਸ੍ਰਿਸ਼ਟੀ ਦੇ ਕਿਸੇ ਰਚਣਹਾਰੇ ਨੂੰ ਨਹੀਂ ਮੰਨਦਾ ਇਸੇ ਕਰਕੇ ਇਸ ਧਰਮ ਵਿੱਚ ਸ੍ਰਿਸ਼ਟੀ ਰਚਨਾ ਬਾਬਤ ਕੋਈ ਕਥਾ ਕਹਾਣੀ ਨਹੀਂ ਮਿਲਦੀ।

ਜੈਨ ਧਰਮ ਮੰਨਦਾ ਹੈ ਕਿ ਕਿਸੇ ਦਿਨ ਨਿਸਚਿਤ ਸਮੇਂ ਤੇ ਇਹ ਸੰਸਾਰ ਹੋਂਦ ਵਿੱਚ ਨਹੀਂ ਆਇਆ। ਇਹ ਸਦਾ ਤੋਂ ਹੈ ਤੇ ਇਵੇਂ ਹੀ ਸਦਾ ਚਲਦਾ ਰਹੇਗਾ। ਭੌਤਿਕ ਸੰਸਾਰ ਦੀ ਵਿਆਖਿਆ ਪੰਜ ਚੀਜ਼ਾਂ ਦੀ ਮਦਦ ਨਾਲ ਕਰਨ ਦੀ ਕੋਸ਼ਿਸ਼ ਕਰਦਾ ਹੈ। ਧਰਮ (ਗਤੀ), ਅਧਰਮ (ਸਥਿਰਤਾ), ਅਕਾਸ਼ (ਸਪੇਸ), ਕਾਲ (ਸਮਾਂ) ਅਤੇ ਪੁਦਗਾਲ (ਪਦਾਰਥ)। ਚੇਤੰਨ ਪ੍ਰਾਣੀਆਂ ਦੀ ਵਿਆਖਿਆ ਲਈ ਇਹ ਛੇਵੇਂ ਦ੍ਰਵ ਆਤਮਾ ਨੂੰ ਵੀ ਮੰਨਦਾ ਹੈ।

ਪਦਾਰਥ ਪ੍ਰਮਾਣੂਆਂ ਤੋਂ ਬਣਿਆ ਹੈ। ਇਹ ਪ੍ਰਮਾਣੂ ਭੌਤਿਕ ਪਦਾਰਥਾਂ ਦੀ ਬੁਨਿਆਦ ਹਨ। ਅਕਾਸ਼ ਪਦਾਰਥਾਂ ਦੀ ਥਾਂ ਦਿੰਦਾ ਹੈ। ਇਹ ਅਨੰਤ ਹੈ। ਕਾਲ ਪਰਿਵਰਤਨ ਲਿਆਉਂਦਾ ਹੈ। ਧਰਮ ਅਤੇ ਅਧਰਮ ਗਤੀ ਅਤੇ ਸਥਿਰਤਾ ਦੇ ਨਿਯਮ ਹਨ।

**ਗਤੀ ਦੇ ਨਿਯਮਾਂ ਅਨੁਸਾਰ ਪਦਾਰਥ ਕ੍ਰਿਆਸ਼ੀਲ ਹੁੰਦੇ ਹਨ ਅਤੇ ਵਸਤੂ ਬਣਾਉਣ ਹਿਤ ਇਕੱਠੇ ਹੁੰਦੇ ਹਨ। ਇਸ ਤਰ੍ਹਾਂ ਪਦਾਰਥਾਂ ਨੂੰ 'ਪ੍ਰਮਾਤਮਾ' ਜਿਹੀ ਕੋਈ ਬਾਹਰਲੀ ਸ਼ਕਤੀ ਗਤੀਸ਼ੀਲ ਨਹੀਂ ਕਰਦੀ। ਇਹ ਸੰਸਾਰ ਦਾ ਅੰਦਰੂਨੀ ਅਤੇ ਆਪ ਹੀ ਹਰਕਤ ਵਿੱਚ ਆ ਰਿਹਾ ਨਿਯਮ ਹੈ। ਇਸ ਤਰ੍ਹਾਂ ਸੰਸਾਰ ਦੀ ਰਚਨਾ ਇਨ੍ਹਾਂ ਪੰਜ ਚੀਜ਼ਾਂ ਦਾ ਕਾਰਣ ਹੈ।**

**ਯਹੂਦੀ ਧਰਮ**

ਇਹ ਧਰਮ ਮੰਨਦਾ ਹੈ ਕਿ ਸੰਸਾਰ ਦੀ ਰਚਨਾ 'ਰੱਬ' ਨੇ ਕੀਤੀ। ਉਸ ਨੇ ਇਹ ਰਚਨਾ ਬਿਨਾਂ ਕਿਸੇ ਸਮਗਰੀ ਤੋਂ ਕੀਤੀ।

ਯਹੂਦੀਆਂ ਦੀ ਬਾਈਬਲ ਜਿਸ ਨੂੰ ਓਲਡ ਟੈਸਟਾਮੈਂਟ ਆਖਦੇ ਹਨ ਦੇ ਪਹਿਲੇ ਅਧਿਆਏ ਵਿੱਚ ਆਉਂਦਾ ਹੈ : ਪ੍ਰਮੇਸ਼ਰ ਨੇ ਪਹਿਲਾਂ ਆਕਾਸ਼ ਅਤੇ ਧਰਤੀ ਬਣਾਏ, ਧਰਤੀ ਆਕਾਰ

ਰਹਿਤ ਤੇ ਸੁੰਨ ਸਾਨ ਸੀ। ਮਹਾ ਸਾਗਰ ਉੱਪਰ ਹਨੇਰਾ ਸੀ। ਪਾਣੀ ਦੀ ਸਤਹਿ ਤੇ ਪ੍ਰਮੇਸ਼ਵਰ ਦੀ ਆਤਮਾ ਮੰਡਰਾ ਰਹੀ ਸੀ। (1/1-2)

ਪ੍ਰਮੇਸ਼ਵਰ ਨੇ ਕਿਹਾ,'ਪ੍ਰਕਾਸ਼ ਹੋ ਜਾਵੇ।' ਪ੍ਰਕਾਸ਼ ਹੋ ਗਿਆ। ਉਸ ਪ੍ਰਕਾਸ਼ ਨੂੰ ਦਿਨ ਅਤੇ ਹਨੇਰੇ ਨੂੰ ਰਾਤ ਦਾ ਨਾਂ ਦਿੱਤਾ। ਫਿਰ ਉਸ ਨੇ ਇੱਕ ਮਹਿਰਾਬ ਬਣਾਈ ਜਿਸ ਨੂੰ ਆਕਾਸ਼ ਦਾ ਨਾਂ ਦਿੱਤਾ। ਸ਼ਾਮ ਹੋ ਗਈ, ਫਿਰ ਸਵੇਰ ਹੋ ਗਈ। ਇਸ ਤਰ੍ਹਾਂ ਦੂਜਾ ਦਿਨ ਬੀਤ ਗਿਆ। (1/6-8)

ਰੱਬ ਨੇ ਫਿਰ ਕਿਹਾ,'ਆਕਾਸ਼ ਦੇ ਹੇਠਾਂ ਦਾ ਸਾਰਾ ਪਾਣੀ ਇੱਕ ਥਾਂ ਇਕੱਠਾ ਹੋ ਜਾਵੇ ਅਤੇ ਸੁੱਕੀ ਧਰਤੀ ਦਿਖਾਈ ਦੇਵੇ।' ਇਸੇ ਤਰ੍ਹਾਂ ਹੀ ਹੋ ਗਿਆ। ਸੁੱਕੀ ਧਰਤੀ ਨੂੰ ਪ੍ਰਿਥਵੀ ਅਤੇ ਇਕੱਤਰ ਹੋਏ ਪਾਣੀ ਨੂੰ ਸਮੁੰਦਰ ਦਾ ਨਾਂ ਦਿੱਤਾ।

ਫਿਰ ਰੱਬ ਨੇ ਧਰਤੀ ਨੂੰ ਹੁਕਮ ਦਿੱਤਾ ਕਿ ਉਹ ਬੀਜਾਂ ਵਾਲੇ ਪੌਦੇ, ਫੁੱਲਾਂ ਵਾਲੇ ਰੁੱਖ ਉਗਾਵੇ। ਇਜ ਹੀ ਹੋ ਗਿਆ। ਸ਼ਾਮ ਹੋਈ, ਫਿਰ ਸਵੇਰ ਹੋਈ, ਤੇ ਤੀਜਾ ਦਿਨ ਬੀਤ ਗਿਆ। (1/9-13)

ਰੱਬ ਨੇ ਕਿਹਾ,'ਦਿਨ ਨੂੰ ਰਾਤ ਤੋਂ ਅੱਡ ਕਰਨ ਲਈ ਆਕਾਸ਼ ਦੇ ਮਹਿਰਾਬ ਵਿੱਚ ਤਾਰੇ ਹੋਣ। ਉਹ ਮੌਸਮਾਂ ਦਿਨ ਅਤੇ ਸਾਲ ਦੇ ਚਿੰਨ੍ਹ ਬਣੇ। ਫਿਰ ਰੱਬ ਨੇ ਪ੍ਰਕਾਸ਼ ਦੇ ਦੋ ਪੁੰਜ ਬਣਾਏ। ਜ਼ਿਆਦਾ ਸ਼ਕਤੀ ਵਾਲੇ ਨੂੰ ਦਿਨ ਦਾ ਸ਼ਾਸ਼ਕ ਬਣਾਇਆ ਅਤੇ ਘੱਟ ਸ਼ਕਤੀ ਵਾਲੇ ਨੂੰ ਰਾਤ ਦਾ।' (ਸੂਰਜ ਅਤੇ ਚੰਨ) ਇਸ ਤਰ੍ਹਾਂ ਚੌਥਾ ਦਿਨ ਬੀਤ ਗਿਆ। (1/14-19)

ਰੱਬ ਨੇ ਕਿਹਾ,'ਸਮੁੰਦਰ ਆਪਣੇ ਅੰਦਰ ਜਲਚਰਾਂ ਦੇ ਝੁੰਡਾਂ ਦੇ ਝੁੰਡ ਪੈਦਾ ਕਰੇ ਅਤੇ ਪੰਛੀ ਅਸਮਾਨ ਵਿੱਚ ਉੱਡਣ' ਇਜ ਰੱਬ ਨੇ ਵੱਡੇ-ਵੱਡੇ ਜਲ ਜੰਤੂ ਪੈਦਾ ਕੀਤੇ ਅਤੇ ਇਨ੍ਹਾਂ ਨੂੰ ਆਸ਼ੀਰਵਾਦ ਦਿੱਤਾ ਕਿ ਵਧੋ ਫੁੱਲੋ। ਇਸ ਤਰ੍ਹਾਂ ਸਮੁੰਦਰ ਜਲ ਚਿਰਾਂ ਨਾਲ ਤੇ ਧਰਤੀ ਪੰਛੀਆਂ ਨਾਲ ਭਰ ਗਈ। ਸ਼ਾਮ ਹੋਈ, ਸਵੇਰ ਹੋਈ ਤੇ ਪੰਜਵਾਂ ਦਿਨ ਮੁੱਕ ਗਿਆ। (1/20-23)

ਰੱਬ ਨੇ ਕਿਹਾ,'ਧਰਤੀ ਜੀਵ ਜੰਤੂਆਂ ਨੂੰ ਉਨ੍ਹਾਂ ਦੀ ਪ੍ਰਜਾਤੀ ਦੇ ਅਨੁਸਾਰ ਪੈਦਾ ਕਰੇ।' ਪਾਲਤੂ ਪਸ਼ੂ, ਰੀਂਗਣ ਵਾਲੇ ਜੰਤੂ ਤੇ ਜੰਗਲਾਂ 'ਚ ਰਹਿਣ ਵਾਲੇ ਪਸ਼ੂ ਇਸੇ ਤਰ੍ਹਾਂ ਹੋ ਗਏ।

ਰੱਬ ਨੇ ਕਿਹਾ,'ਮੈਂ ਮਨੁੱਖ ਨੂੰ ਆਪਣੇ ਸਰੂਪ ਨੂੰ ਆਪਣੇ ਜਿਹਾ ਬਣਾਵਾਂ, ਜਿਸ ਦਾ ਸਾਰੀ ਧਰਤੀ ਉੱਪਰ ਅਧਿਕਾਰ ਹੋਵੇ।' ਉਸ ਨੇ ਨਰ ਅਤੇ ਨਾਰੀ ਨੂੰ ਬਣਾਇਆ ਅਤੇ ਫਿਰ ਵਧਣ ਫੁੱਲਣ ਦਾ ਅਧਿਕਾਰ ਦਿੱਤਾ। ਇਸ ਤਰ੍ਹਾਂ ਛੇਵਾਂ ਦਿਨ ਵੀ ਬੀਤ ਗਿਆ।

ਉਸ ਨੇ ਜੋ ਕੰਮ ਕੀਤਾ ਸੀ ਉਸ ਨੂੰ ਉਸ ਨੇ ਸਤਵੇਂ ਦਿਨ ਸਮਾਪਤ ਕੀਤਾ ਅਤੇ ਆਰਾਮ ਕੀਤਾ। ਰੱਬ ਨੇ ਮਨੁੱਖ ਦਾ ਮਿੱਟੀ ਦਾ ਪੁਤਲਾ ਬਣਾਇਆ ਤੇ ਫਿਰ ਉਸ ਦੇ ਨੱਕ ਵਿੱਚ ਜ਼ਿੰਦਗੀ ਦਾ ਸਾਹ ਪਾ ਦਿੱਤਾ। ਮਨੁੱਖ ਇੱਕ ਜੀਵਤ ਪ੍ਰਾਣੀ ਬਣ ਗਿਆ। ਬ੍ਰਹਿਮੰਡ ਰੱਬ ਦੀ ਇੱਛਾ ਨਾਲ ਪੈਦਾ ਹੋਇਆ ਪਰ ਬੰਦੇ ਨੂੰ ਉਸ ਨੇ ਚਾਹਿਆ ਵੀ ਅਤੇ ਬਣਾਇਆ ਵੀ। ਬ੍ਰਹਿਮੰਡ ਸਦੀਵੀ ਨਹੀਂ ਹੈ, ਇਹ ਰੱਬ ਦੀ ਇੱਛਾ ਅਨੁਸਾਰ ਕਿਸੇ ਵੀ ਸਮੇਂ ਖ਼ਤਮ ਹੋ ਸਕਦਾ ਹੈ।

**ਪਾਰਸੀ ਧਰਮ**

ਇਸ ਧਰਮ ਦੇ ਬਾਨੀ ਜਰ ਥੁਸਤਰ ਹਨ ਅਤੇ ਧਰਮਗ੍ਰੰਥ ਦਾ ਨਾਂ ਜਿੰਦ ਅਵੇਸਤਾ ਹੈ। ਪਾਰਸੀ ਧਰਮ ਅਨੁਸਾਰ ਦੁਨੀਆਂ ਅਹਰ ਮਜ਼ਦਾ (ਸਰਵ ਗਿਆਨੀ ਅਸੁਰ) ਨੇ ਬਣਾਈ। (ਰਿਗਵੇਦ ਵਿੱਚ ਵੀ ਅਹੁਰ ਨਾਂ ਦਾ ਦੇਵਤਾ ਸੀ) ਉਸ ਦੀ ਇੱਛਾ ਅਤੇ ਜਾਣਕਾਰੀ ਤੋਂ ਬਿਨਾਂ ਇਸ ਸੰਸਾਰ ਵਿੱਚ ਕੁਝ ਨਹੀਂ ਵਾਪਰ ਸਕਦਾ। ਪਾਰਸੀ 'ਸ' ਨੂੰ 'ਹ' ਬੋਲਦੇ ਹਨ, ਇਸ ਲਈ 'ਅਸੁਰ' ਨੂੰ 'ਅਹੁਰ' ਕਹਿੰਦੇ ਹਨ। ਅਹੁਰ ਮਾਜਦਾ ਨੇ ਨੈਤਿਕ ਉਦੇਸ਼ ਲਈ ਸੰਸਾਰ ਦੀ ਰਚਨਾ ਕੀਤੀ। ਇਸ ਵਿੱਚ ਇੱਕ ਪਾਸੇ ਪ੍ਰਕਾਸ਼ ਅਤੇ ਅੱਛਾਈ ਦੀਆਂ ਸ਼ਕਤੀਆਂ ਹਨ, ਦੂਜੇ ਪਾਸੇ ਹਨੇਰੇ ਤੇ ਬੁਰਾਈ ਦੀਆਂ। ਦੋਹਾਂ ਦਾ ਸੰਘਰਸ਼ ਨਿਰੰਤਰ ਚਲਦਾ ਰਹਿੰਦਾ ਹੈ।

**ਇਸਾਈ ਧਰਮ**

ਇਸਾਈਆਂ ਦੇ ਬ੍ਰਹਿਮੰਡ ਦੀ ਉਤਪਤੀ ਬਾਰੇ ਵਿਚਾਰ ਵੀ ਯਹੂਦੀਆਂ ਵਾਲੇ ਹੀ ਹਨ ਕਿਉਂਕਿ ਇਸ ਮਸਲੇ ਵਿੱਚ ਇਸਾਈ ਵੀ ਬਾਈਬਲ ਦੇ ਓਲਡ ਟੈਸਟਾਮੈਂਟ ਨੂੰ ਸਵੀਕਾਰ ਕਰਦੇ ਹਨ।

**ਇਸਲਾਮ**

ਕੁਰਾਨ ਵਿੱਚ ਵੀ ਬਾਈਬਲ ਵਾਂਗ ਖ਼ੁਦਾ ਦੇ ਕਹਿਣ ਤੇ ਸਭ ਕੁਝ ਹੋ ਜਾਣ ਦੀ ਗੱਲ ਹੈ। ਸੂਰਾ ਅਲਬਕਰਾ ਦੀ ਹੇਠ ਲਿਖੀ ਆਇਤ ਕਹਿੰਦੀ ਹੈ : ਬਦੀ ਉਸਮਾਵਾਤਿ ਵਲਅਰਜ਼ ਵ ਇਜ਼ਾ ਕਜ਼ਾ ਅਮਰਨ ਫਇਨੰਮਾ ਯਕੂਲੁ ਲਹਿ ਕੁਨਫਯਕੂਨੁ (2/117)

(ਉਹ ਆਕਾਸ਼ਾਂ ਅਤੇ ਜਮੀਨ ਦਾ ਬਣਾਉਣ ਵਾਲਾ ਹੈ। ਜਦ ਉਹ ਕਿਸੇ ਕੰਮ ਨੂੰ ਕਰਨ ਦੀ ਠਾਣ ਲੈਂਦਾ ਹੈ ਤਾਂ ਬੱਸ ਉਸ ਬਾਬਤ ਫ਼ਰਮਾ ਦਿੰਦਾ ਹੈ ਕਿ ਹੋ ਜਾ, ਤੇ ਉਹ ਹੋ ਜਾਂਦਾ ਹੈ।)

ਸੁਰਾਯੂਨਸ ਅਨੁਸਾਰ ਅੱਲਾ ਨੇ ਆਕਾਸ਼ਾਂ ਤੇ ਧਰਤੀ ਨੂੰ ਛੇ ਦਿਨਾਂ 'ਚ ਪੈਦਾ ਕੀਤਾ।

ਕੁਰਾਨ ਬਾਈਬਲ ਦੀ ਉਤਪਤੀ ਵਾਲੀ ਕਹਾਣੀ ਨੂੰ ਸਪੱਸ਼ਟ ਤੌਰ ਤੇ ਸਵੀਕਾਰ ਕਰਦਾ ਨਹੀਂ ਵਿਖਾਈ ਦਿੰਦਾ। ਇਸੇ ਤਰ੍ਹਾਂ ਕੁਰਾਨ ਯਹੂਦੀਆਂ ਅਤੇ ਇਸਾਈਆਂ ਵਾਂਗ ਸਾਫ਼-ਸਾਫ਼ ਇਹ ਵੀ ਨਹੀਂ ਕਹਿੰਦਾ ਕਿ ਅੱਲਾ ਨੇ 'ਕੁਝ ਵੀ ਨਹੀਂ' ਤੋਂ ਦੁਨੀਆਂ ਬਣਾ ਦਿੱਤੀ ਪਰ ਉਹ ਇਹ ਵੀ ਨਹੀਂ ਕਹਿੰਦਾ ਕਿ



ਉਸ ਨੇ ਆਪਣੇ ਤੋਂ ਬਾਹਰ ਪਈ ਸਮਗਰੀ ਨਾਲ ਦੁਨੀਆਂ ਰਚੀ। ਸ੍ਰਿਸ਼ਟੀ ਨੂੰ ਇਸਲਾਮ ਰਹੱਸਮਈ ਚੀਜ਼ ਵਜੋਂ ਪੇਸ਼ ਕਰਦਾ ਹੈ, ਇਸੇ ਕਰਕੇ ਇਹ ਸਪਸ਼ਟ ਨਹੀਂ ਹੁੰਦਾ ਕਿ ਫਿਰ ਦੁਨੀਆਂ ਬਣੀ ਕਿਵੇਂ। ਇਸਾਈਆਂ ਵਾਂਗ ਇਹ ਪਰਲੋ ਦੇ ਸਿਧਾਂਤ ਵਿੱਚ ਯਕੀਨ ਰੱਖਦਾ ਹੈ।

**ਸਿੱਖ ਧਰਮ**

ਸਿੱਖ ਧਰਮ ਦੇ ਸ੍ਰਿਸ਼ਟੀ ਸਬੰਧੀ ਵਿਚਾਰ ਰਿਗਵੇਦ ਤੇ ਹੋਰ ਕਈ ਹਿੰਦੂ ਗ੍ਰੰਥਾਂ ਵਿੱਚ ਅੰਕਿਤ ਵਿਚਾਰਾਂ ਨਾਲ ਮੇਲ ਖਾਂਦੇ ਹਨ ਕਿਉਂਕਿ ਦੋਵੇਂ ਧਰਮ ਸਮੇਂ ਨੂੰ ਚੱਕਰ ਵਿੱਚ ਚਲਦਾ ਮੰਨਦੇ ਹਨ ਅਤੇ ਮੁੜ-ਮੁੜ ਆਉਣ ਵਾਲੇ ਯੁਗਾਂ ਦੇ ਸਿਧਾਂਤ ਵਿੱਚ ਯਕੀਨ ਕਰਦੇ ਹਨ। ਗੁਰੂ ਨਾਨਕ ਦੇਵ, ਅਰਬਦ-ਨਰਬਦ ਧੁੰਦੂਕਾਰਾ ਵਾਲੇ ਸ਼ਬਦ ਵਿੱਚ ਸ੍ਰਿਸ਼ਟੀ ਤੋਂ ਪਹਿਲਾਂ ਵਾਲੀ ਸਥਿਤੀ ਦਾ ਵਰਨਣ ਕਰਦੇ ਹਨ। (ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 1035)

ਆਰੰਭ ਵਿੱਚ ਜਦੋਂ ਅਜੇ ਸ੍ਰਿਸ਼ਟੀ ਨਹੀਂ ਬਣੀ ਸੀ। ਐਸਾ ਅੰਧਕਾਰ ਸੀ ਕਿ ਉਸ ਨੂੰ ਬਿਆਨ ਨਹੀਂ ਕੀਤਾ ਜਾ ਸਕਦਾ। ਪ੍ਰਮਾਤਮਾ ਦੇ ਹੁਕਮ ਕਾਰਣ ਉਸ ਸਮੇਂ ਨਾ ਧਰਤੀ ਸੀ, ਨਾ ਆਕਾਸ਼। ਨਾ ਦਿਨ ਸੀ ਨਾ ਰਾਤ। ਨਾ ਚੰਨ ਸੀ ਨਾ ਸੂਰਜ। ਚਾਰੇ ਪਾਸੇ ਸੰਨਾਟਾ ਛਾਇਆ ਹੋਇਆ ਸੀ। ਉਹ ਪ੍ਰਮੇਸ਼ਵਰ ਆਪ ਹੀ ਕਹਿਣ ਵਾਲਾ ਕਵਿਸ਼ਰ ਸੀ, ਆਪ ਹੀ ਵਿਆਖਿਆ ਕਰਨ ਵਾਲਾ ਸੀ। ਆਪ ਹੀ ਅਲਖ਼ ਅਤੇ ਆਪ ਹੀ ਲਿਖਾਇਕ ਸੀ।

ਜਦੋਂ ਉਸ ਨੂੰ ਭਾਇਆ, ਉਸ ਨੇ ਜਗਤ ਪੈਦਾ ਕਰ ਦਿੱਤਾ। ਉਸ ਨੇ ਬਿਨਾਂ ਕਿਸੇ ਥੰਮੇ ਦੇ ਆਪਣੀ ਸ਼ਕਤੀ ਨਾਲ ਹੀ ਇਸ ਅੰਬਰ ਨੂੰ, ਇਸ ਬ੍ਰਹਿਮੰਡ ਨੂੰ ਸਥਾਪਿਤ ਕਰ ਦਿੱਤਾ। ਫਿਰ ਉਸ ਨੇ ਬ੍ਰਹਮਾ ਵਿਸ਼ਨੂੰ ਮਹੇਸ਼ ਪੈਦਾ ਕੀਤੇ। ਸੰਸਾਰ ਵਿੱਚ ਮਾਇਆ ਦਾ ਮੋਹ ਵੀ ਵਧਾਇਆ। ਉਸ ਨੇ ਨੌ ਖੰਡ, ਬ੍ਰਹਿਮੰਡ ਅਤੇ ਪਤਾਲ ਵੀ ਅਰੰਭੇ। ਉਹ ਗੁਪਤ ਸੀ ਅਤੇ ਪ੍ਰਗਟ ਹੋ ਗਿਆ। ਉਸ ਦਾ ਅੰਤ ਕੋਈ ਨਹੀਂ ਜਾਣਦਾ। ਉਸ ਬਾਬਤ ਗਿਆਨ ਪੂਰੇ ਗੁਰੂ ਤੋਂ ਹੀ ਪ੍ਰਾਪਤ ਹੁੰਦਾ ਹੈ।

ਇਸ ਲੰਬੀ ਟਿੱਪਣੀ ਤੋਂ ਸਪਸ਼ਟ ਹੈ ਕਿ ਪਰਲੋ ਸਮੇਂ ਬ੍ਰਹਮ ਨੇ ਸੁੰਨ ਸਮਾਧੀ ਲਾਈ ਹੋਈ ਸੀ ਪਰ ਜਦ ਉਸ ਦੀ ਇੱਛਾ ਹੋਈ ਉਸ ਨੇ ਹੁਕਮ ਦਿੱਤਾ ਸ੍ਰਿਸ਼ਟੀ ਹੋਂਦ ਵਿੱਚ ਆ ਗਈ। ਇਸ ਸ਼ਬਦ ਵਿੱਚ ਰਿਗਵੇਦ ਦੇ ਮੰਡਲ 10 , ਸੂਕਤ 129 ਦੇ ਪਹਿਲੇ ਤਿੰਨ ਮੰਤਰਾਂ ਦੀ ਛਾਂ ਵੇਖੀ ਜਾ ਸਕਦੀ ਹੈ। ਨਾਲ ਹੀ ਹੁਕਮ ਵਾਲੀ ਗੱਲ ਤੇ ਓਲਡ ਟੈਸਟਾਮੈਂਟ ਤੇ ਕੁਰਾਨ ਦਾ ਪ੍ਰਭਾਵ। ਰਿਗਵੇਦ ਵਿੱਚ ਕਿਹਾ ਗਿਆ ਹੈ ਕਿ ਜਿਸ ਈਸ਼ਵਰ ਨੇ ਸ੍ਰਿਸ਼ਟੀ ਬਣਾਈ ਉਹੀ ਜਾਣਦਾ ਹੈ ਕਿ ਇਹ ਸ੍ਰਿਸ਼ਟੀ ਕਿਵੇਂ ਬਣੀ, ਕਿੱਥੋਂ ਬਣੀ, ਫਿਰ ਇਹ ਵੀ ਕਿਹਾ ਹੈ ਕਿ ਸ਼ਾਇਦ ਉਹ ਵੀ ਨਹੀਂ ਜਾਣਦਾ ਪਰ ਰਿਗਵੇਦ ਵਾਲਾ ਸੰਦੇਹਵਾਦ ਸਿੱਖ ਧਰਮ ਵਿੱਚ ਨਹੀਂ ਮਿਲਦਾ ਕਿਉਂਕਿ ਜਪੁਜੀ ਸਾਹਿਬ ਵਿੱਚ ਆਉਂਦਾ ਹੈ-

ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ।

ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਰੱਬ ਨੇ ਪੌਣਪਾਣੀ ਤੇ ਅਗਨੀ ਨੂੰ ਰਲਾ ਮਿਲਾ ਕੇ ਸੰਸਾਰ ਪੈਦਾ ਕੀਤਾ। ਵਸਤਾਂ ਦੇ ਰੂਪ ਰੰਗ ਇੱਕੋ ਵਿੱਚੋਂ ਉਪਜੇ ਤੇ ਸਾਰੇ ਉਸ ਦੇ ਹੁਕਮ ਦੇ ਬੱਧੇ ਹਨ।

ਜਲੁ ਤਰੰਗ ਅਗਨੀ ਪਵਨੈ ਫੁਨਿ ਤ੍ਰੈ ਮਿਲਿ ਜਗਤੁ ਉਪਾਇਆ॥
ਐਸਾ ਬਲੁ ਛਲੁ ਤਿਨ ਕਉ ਦੀਆ ਹੁਕਮੀ ਠਾਕਿ ਰਹਾਇਆ॥
(ਪੰਨਾ 1345)

ਜੇ ਇੱਥੇ ਤਿੰਨ ਤੱਤਾਂ ਦੀ ਗੱਲ ਹੈ ਤਾਂ ਹੇਠ ਲਿਖੀ ਟੂਕ ਵਿੱਚ ਚਾਰ ਤੱਤਾਂ ਦੀ ਵੀ ਗੱਲ ਹੈ :

ਪਉਣੈ ਪਾਣੀ ਅਗਨੀ ਕਾ ਮੇਲੁ।
ਚੰਚਲ ਚਪਲ ਬੁਧਿ ਕਾ ਖੇਲੁ॥ (ਪੰਨਾ 152)

ਕਬੀਰ ਜੀ ਹੇਠ ਲਿਖੀ ਟੂਕ ਵਿੱਚ ਪੰਜ ਤੱਤਾਂ ਦੀ ਗੱਲ ਕਰਦੇ ਹਨ :

ਪੰਚ ਤਤੁ ਮਿਲਿ ਕਾਇਆ ਕੀਨੀ (ਪੰਨਾ 870)

ਉਪਰੋਕਤ ਤੋਂ ਸਪਸ਼ਟ ਹੈ ਕਿ ਗੁਰੂ ਸਾਹਿਬਾਨ ਤੇ ਭਗਤ ਕਵੀ ਜਦੋਂ ਵੀ ਸੰਸਾਰ ਦੀ ਰਚਨਾ ਦੀ ਗੱਲ ਕਰਦੇ ਹਨ , ਤਾਂ ਉਹ ਕਿਤੇ ਤਿੰਨ, ਕਿਤੇ ਚਾਰ ਅਤੇ ਕਿਤੇ ਪੰਜ ਤੱਤਾਂ ਦਾ ਵਰਨਣ ਕਰਦੇ ਹਨ, ਕੋਈ ਇੱਕ ਸੰਖਿਆ ਨਿਸਚਿਤ ਨਹੀਂ ਹੈ।

ਕੁਝ ਧਰਮ ਸ੍ਰਿਸ਼ਟੀ ਰਚਨਾ ਬਾਬਤ ਜ਼ਿਆਦਾ ਮਗਜਪੱਚੀ ਨਾ ਕਰਕੇ ਸਿਰਫ਼ ਇਹ ਕਹਿ ਕੇ ਸਾਰ ਦਿੰਦੇ ਹਨ ਕਿ ਰੱਬ ਦੀ ਇੱਛਾ ਨਾਲ ਸਭ ਕੁਝ ਹੋ ਗਿਆ, ਉਸ ਦੇ ਹੁਕਮ ਨਾਲ ਸਭ ਕੁਝ ਬਣ ਗਿਆ, ਕਈ ਦੂਜੇ ਧਰਮ ਵਿਸਥਾਰ ਵਿੱਚ ਜਾ ਕੇ ਕਈ ਤਰ੍ਹਾਂ ਨਾਲ ਮਗਜਮਾਰੀ ਕਰਦੇ ਹਨ। ਭਾਵੇਂ ਉਨ੍ਹਾਂ ਦੇ ਨਤੀਜੇ ਵਿਗਿਆਨਕ ਹੋਣ ਜਾਂ ਆਪਾਵਿਰੋਧੀ। ਹਾਲ ਦੀ ਘੜੀ ਵਿਗਿਆਨ ਨੇ ਸ੍ਰਿਸ਼ਟੀ ਰਚਨਾ ਦੀ ਪ੍ਰਕ੍ਰਿਆ ਨੂੰ ਜਾਨਣ ਲਈ ਜੋ ਮਹਾਂ ਪ੍ਰਯੋਗ ਆਰੰਭ ਕੀਤਾ ਸੀ। ਉਹ ਕੁਝ ਰੁਕਾਵਟ ਪੈਣ ਕਾਰਣ ਅਗਲੇ ਸਾਲ ਤੇ ਜਾ ਪਿਆ ਹੈ।



#57, ਮੁਹੱਲਾ ਬੇਦੀਆਂ, ਬੰਗਾ-144505
ਸ਼ਹੀਦ ਭਗਤ ਸਿੰਘ ਨਗਰ (98145-80497)

**ਰੁਬਾਈ**

ਸਾਧਾਂ ਦੇ ਭੇਸ 'ਚ ਡਾਕੂ ਨੇਂ, ਬਚ ਕੇ ਰਹਿ!
ਵੈਦ ਵਿਸ਼ੈਲੇ ਚਾਕੂ ਨੇ, ਤੂੰ ਬਚ ਕੇ ਰਹਿ!
ਪੈਰੋਕਾਰ ਰਬਾਬ ਤੇ ਚਰਖ਼ੇ ਦੇ ਪੁੱਛਦੈਂ,
'ਸਾਥੀ' ਨਿਰੇ ਹਲਾਕੂ ਨੇ ਤੂੰ ਬਚ ਕੇ ਰਹਿ

ਮਹਿੰਦਰ ਸਾਥੀ

# ਧਰਮ ਅਤੇ ਫਿਰਕਾਪ੍ਰਸਤੀ

ਹੇਮ ਰਾਜ ਸਟੈਨੋ

ਅੱਜ ਕੱਲ ਸਾਡੇ ਦੇਸ਼ ਵਿੱਚ ਫਿਰਕਾਪ੍ਰਸਤੀ ਦਾ ਕੁਲੈਹਣਾ ਵਰਤਾਰਾ ਬੜਾ ਜ਼ੋਰਾਂ-ਸ਼ੋਰਾਂ 'ਤੇ ਹੈ। ਵੱਖੋ-ਵੱਖਰੇ ਫਿਰਕਿਆਂ ਦਰਮਿਆਨ ਫਿਰਕੂ ਸਦਭਾਵਨਾ ਦੁਰਭਾਵਨਾ ਵਿੱਚ ਵਟ ਚੁੱਕੀ ਹੈ, ਫਿਰਕੂ ਅੱਗ ਅਣਗਿਣਤ ਇਨਸਾਨੀ ਜ਼ਿੰਦਗੀਆਂ ਨੂੰ ਜ਼ਿੰਦਾ ਸਾੜ ਰਹੀ ਹੈ, ਫਿਰਕੂ ਦੰਗਿਆਂ ਵੇਲੇ ਕਾਰੋਬਾਰ ਠੱਪ ਹੋ ਜਾਂਦੇ ਹਨ, ਦੰਗਿਆਂ ਦਾ ਸ਼ਿਕਾਰ ਲੋਕਾਂ ਦਾ ਜਾਨੀ-ਮਾਲੀ ਨੁਕਸਾਨ ਹੁੰਦਾ ਹੈ ਅਤੇ ਕਈ ਵਾਰੀਂ ਉਨ੍ਹਾਂ ਨੂੰ ਆਪਣਾ ਇਲਾਕਾ ਛੱਡਕੇ ਬਾਹਰ ਸ਼ਰਨ ਲੈਣ 'ਤੇ ਮਜ਼ਬੂਰ ਹੋਣਾ ਪੈਂਦਾ ਹੈ। ਇਸ ਤਰ੍ਹਾਂ ਫਿਰਕਾਪ੍ਰਸਤੀ ਤੇ ਫਿਰਕੂ ਦੰਗਿਆਂ ਨੇ ਸਾਡੇ ਸਮਾਜ ਵਿੱਚ ਹਰ ਭਲੇਮਾਣਸ ਇਨਸਾਨ ਦੇ ਦਿਲ ਵਿੱਚ ਸਹਿਮ ਦਾ ਆਲਮ ਬਣਾਇਆ ਹੋਇਆ ਹੈ। ਹਰ ਸੂਝਵਾਨ ਮਨੁੱਖ ਇਸ ਵਰਤਾਰੇ ਨੂੰ ਖਤਮ ਕਰਨ ਦੀਆਂ ਤਰਕੀਬਾਂ ਸੋਚ ਰਿਹਾ ਹੈ। ਅੱਜ ਅਸੀਂ ਫਿਰਕਾਪ੍ਰਸਤੀ ਅਤੇ ਫਿਰਕੂ ਦੰਗਿਆਂ ਦੇ ਵਰਤਾਰੇ ਦੇ ਕਾਰਨਾਂ ਅਤੇ ਇਨ੍ਹਾਂ ਨੂੰ ਦੂਰ ਕਰਨ 'ਤੇ ਵਿਚਾਰ ਪੇਸ਼ ਕਰਨ ਜਾ ਰਹੇ ਹਾਂ।

**ਫਿਰਕਾਪ੍ਰਸਤੀ ਕੀ ਹੈ?**

ਕਿਸੇ ਵੀ ਧਰਮ ਨਾਲ ਸਬੰਧ ਰੱਖਣ ਵਾਲੇ ਸਾਰੇ ਲੋਕਾਂ ਦਾ ਆਪਣੇ ਆਰਥਿਕ, ਰਾਜਨੀਤਿਕ ਅਤੇ ਸਮਾਂਜਿਕ ਹਿਤ ਇੱਕੋ-ਜਿਹੇ ਸਮਝਣ ਅਤੇ ਦੂਸਰੇ ਧਰਮਾਂ ਨਾਲ ਜੁੜੇ ਲੋਕਾਂ ਦੇ ਇਨ੍ਹਾਂ ਹਿਤਾਂ ਦੇ ਵਿਰੁੱਧ ਸਮਝਣ ਵਾਲਾ ਵਿਸ਼ਵਾਸ ਜਾਂ ਵਿਚਾਰਧਾਰਾ ਫਿਰਕਾਪ੍ਰਸਤੀ ਹੈ।

ਸੋ ਫਿਰਕਾਪ੍ਰਸਤੀ ਦੀ ਪ੍ਰੀਭਾਸ਼ਾ ਤੋਂ ਹੀ ਸਪੱਸ਼ਟ ਹੋ ਜਾਂਦਾ ਹੈ ਕਿ ਇਹ ਧਰਮ 'ਤੇ ਆਧਾਰਤ ਹੁੰਦੀ ਹੈ ਜਾਂ ਇਉਂ ਕਹਿ ਲਵੋ ਕਿ ਧਰਮ ਤੋਂ ਬਿਨਾ ਇਹ ਸੰਭਵ ਹੀ ਨਹੀਂ। ਫਿਰਕਾਪ੍ਰਸਤੀ ਦਾ ਵਰਤਾਰਾ ਧਰਮ ਦੇ ਆਧਾਰ 'ਤੇ ਪਣਪਦਾ ਹੈ। ਇਹ ਕਿਉਂ ਪਣਪਦਾ ਹੈ ਅਤੇ ਇਸ ਦਾ ਕੀ ਹੱਲ ਹੈ ਅੱਜ ਅਸੀਂ ਇਸ 'ਤੇ ਚਰਚਾ ਕਰਨ ਜਾ ਰਹੇ ਹਾਂ। ਪਰ ਇਸ ਤੋਂ ਪਹਿਲਾਂ ਅਸੀਂ ਧਰਮ ਤੇ ਫਿਰਕਾਪ੍ਰਸਤੀ ਬਾਰੇ ਇੱਕ ਗੱਲ ਕਰਦੇ ਹਾਂ।

ਜਦੋਂ ਅਸੀਂ ਕਹਿੰਦੇ ਹਾਂ ਕਿ ਫਿਰਕਾਪ੍ਰਸਤੀ ਧਰਮ ਤੋਂ ਬਿਨਾ ਸੰਭਵ ਹੀ ਨਹੀਂ ਤਾਂ ਇਸਦਾ ਅਰਥ ਇਹ ਨਹੀਂ ਲਿਆ ਜਾਣਾ ਚਾਹੀਦਾ ਕਿ ਅਸੀਂ ਧਾਰਮਿਕ ਆਜ਼ਾਦੀ ਦੇ ਵਿਰੁੱਧ ਹਾਂ। ਨਹੀਂ, ਅਜਿਹੀ ਕੋਈ ਗੱਲ ਨਹੀਂ ਹੈ। ਧਰਮ, ਵਿਅਕਤੀ ਦਾ ਨਿੱਜੀ ਮਸਲਾ ਹੋਣ ਕਰਕੇ ਇਸ ਨੂੰ ਮੰਨਣ ਜਾਂ ਨਾ-ਮੰਨਣ ਦੀ ਹਰ ਵਿਅਕਤੀ ਨੂੰ ਪੂਰੀ ਪੂਰੀ ਆਜ਼ਾਦੀ ਹੋਣੀ ਚਾਹੀਦੀ ਹੈ। ਧਰਮ ਨੂੰ ਮੰਨਣਾ ਹੀ ਫਿਰਕੂਪੁਣਾ ਨਹੀਂ ਹੁੰਦਾ।

ਸਿੱਖ ਧਰਮ ਦੀ ਹੀ ਮਿਸਾਲ ਲਵੋ। ਕੋਈ ਵੀ ਅਨੁਆਈ ਇਸ ਧਰਮ ਦਾ ਪ੍ਰਚਾਰ-ਪ੍ਰਸਾਰ ਕਰਦਾ ਹੋਇਆ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਉਪਦੇਸ਼ਾਂ ਦਾ ਪ੍ਰਚਾਰ ਕਰਨ ਤੱਕ ਸੀਮਤ ਰਹਿੰਦਾ ਹੈ। ਇਉਂ ਕਰਦਾ ਹੋਇਆ ਉਹ ਧਾਰਮਿਕਤਾ ਦੇ ਖੇਤਰ ਵਿਚ ਰਹਿ ਰਿਹਾ ਹੈ ਅਤੇ ਆਪਣੀ ਧਾਰਮਿਕ ਆਜ਼ਾਦੀ ਮਾਣ ਰਿਹਾ ਹੈ। ਇਹ ਫਿਰਕਾਪ੍ਰਸਤੀ ਜਾਂ ਫਿਰਕੂਪੁਣਾ ਨਹੀਂ ਕਿਹਾ ਜਾ ਸਕਦਾ। ਕਿਉਂ? ਕਿਉਂਕਿ ਉਹ ਆਪਣੇ ਧਾਰਮਿਕ ਉਪਦੇਸ਼ਾਂ ਨੂੰ ਪ੍ਰਚਾਰਨ ਵਿੱਚ ਕਿਸੇ ਕਿਸਮ ਨਾਲ ਆਪਣੇ ਧਰਮ ਵਾਲਿਆਂ ਦੇ ਆਰਥਿਕ, ਰਾਜਨੀਤਿਕ ਅਤੇ ਸਮਾਜਕ ਹਿਤ ਸਾਂਝੇ ਅਤੇ ਦੂਸਰੇ ਧਰਮਾਂ ਵਾਲਿਆਂ ਦੇ ਵਿਰੁੱਧ ਹੋਣ ਵਜੋਂ ਨਹੀਂ ਪ੍ਰਚਾਰ ਰਿਹਾ ਹੈ।

**ਫਿਰਕਾਪ੍ਰਸਤੀ ਕਦੋਂ ਬਣਦੀ ਹੈ:**

ਇਹ ਦੇਖਣ ਲਈ ਪੰਜਾਬ ਦੇ ਮੁੱਖ ਮੰਤਰੀ ਸ੍ਰੀ ਬਾਦਲ ਸਾਹਿਬ ਦਾ ਬਿਆਨ ਦੇਖੋ। 23 ਫਰਵਰੀ ਦੇ ਪੰਜਾਬੀ ਟ੍ਰਿਬਿਊਨ ਦੀ ਇੱਕ ਖਬਰ ਹੈ ਕਿ ਸ੍ਰੀ ਬਾਦਲ ਸਾਹਿਬ "ਨੇ ਅੱਜ ਪੱਤਰਕਾਰਾਂ ਨਾਲ ਗੱਲਬਾਤ ਕਰਦਿਆਂ ਸਪੱਸ਼ਟ ਕਿਹਾ ਕਿ ਹਰਿਆਣਾ ਸਰਕਾਰ ਵੱਲੋਂ ਵੱਖਰੀ ਕਮੇਟੀ ਬਣਾਉਣ ਲਈ ਚੁੱਕਿਆ ਕਦਮ ਠੀਕ ਨਹੀਂ ਹੈ। ... ਅਕਾਲੀ ਦਲ ਅਤੇ ਸ਼੍ਰੋਮਣੀ ਕਮੇਟੀ ਵੱਖਰੀ ਹਰਿਆਣਾ ਕਮੇਟੀ ਦੀ ਤਜਵੀਜ਼ ਸਿਰੇ ਨਹੀਂ ਚੜ੍ਹਨ ਦੇਣਗੇ।

ਸ੍ਰੀ ਬਾਦਲ ਨੇ ਸੰਕੇਤ ਦਿੱਤਾ ਕਿ ਜਥੇਦਾਰ ਮੱਕੜ ਜਲਦ ਹੀ ਇਸ ਸਬੰਧੀ ਪ੍ਰਧਾਨ ਮੰਤਰੀ ਨੂੰ ਮਿਲਕੇ ਹਰਿਆਣਾ ਸਰਕਾਰ ਦੇ ਇਸ ਕਦਮ ਖਿਲਾਫ ਆਪਣਾ ਵਿਰੋਧ ਪ੍ਰਗਟ ਕਰਨਗੇ।...

ਸ੍ਰੀ ਬਾਦਲ ਨੇ ਕਿਹਾ ਕਿ ਵੱਖਰੀ ਕਮੇਟੀ ਬਣਾਉਣ ਦੀ ਗੱਲ ਦਾ ਮਕਸਦ ਦੋਵਾਂ ਰਾਜਾਂ ਦੇ ਸਿੱਖਾਂ ਵਿੱਚ ਦੁਫੇੜ ਪਾਉਣਾ ਹੈ ਜੋ ਕਿ ਸਿੱਖ ਭਾਈਚਾਰੇ ਤੇ ਦੋਵਾਂ ਰਾਜਾਂ ਦੇ ਹਿਤ ਵਿੱਚ ਨਹੀਂ ਹੈ। ਉਨ੍ਹਾਂ ਕਿਹਾ ਕਿ ਕਾਂਗਰਸ ਸਿੱਖ ਭਾਈਚਾਰੇ ਨੂੰ ਕਮਜ਼ੋਰ ਕਰਨਾ ਚਾਹੁੰਦੀ ਹੈ ਤਾਂ ਜੋ ਆਉਂਦੀਆਂ ਲੋਕ ਸਭਾ ਚੋਣਾਂ ਵਿੱਚ ਇਸ ਦੁਫੇੜ ਰਾਹੀਂ ਵੋਟਾਂ ਹਾਸਲ ਕਰ ਸਕੇ। ..."

ਹੁਣ ਦੇਖੋ ਬਾਦਲ ਸਾਹਿਬ ਨੇ ਕਿਹਾ ਹੈ ਕਿ ਕਾਂਗਰਸ ਸਿੱਖਾਂ ਵਿੱਚ ਦੁਫੇੜ ਪਾ ਕੇ ਸਿੱਖਾਂ ਦੀਆਂ ਵੋਟਾਂ ਹਾਸਲ ਕਰਨਾ ਚਾਹੁੰਦੀ ਹੈ। ਕੀ ਫਿਰ ਬਾਦਲ ਸਾਹਿਬ ਸਿੱਖ ਭਾਈਚਾਰੇ ਨੂੰ ਇਕੱਠਾ ਰੱਖਕੇ ਉਨ੍ਹਾਂ ਦੀਆਂ ਸਾਰੀਆਂ ਵੋਟਾਂ ਆਪਣੀ ਝੋਲੀ ਵਿੱਚ ਪਾਉਣਾ ਚਾਹੁੰਦੇ ਹਨ? ਖੈਰ ਵੋਟਾਂ ਕੌਣ ਲਿਜਾਂਦਾ ਹੈ ਜਾਂ ਨਹੀਂ ਇਹ ਵੱਖਰੀ ਗੱਲ ਹੈ, ਪਰ ਸਾਡਾ ਭਾਵ ਇਹ ਹੈ ਕਿ ਇਸ



ਤਰ੍ਹਾਂ ਕਰਦਿਆਂ ਬਾਦਲ ਸਾਹਿਬ ਨੇ ਸਿੱਖ ਭਾਈਚਾਰੇ ਦੇ ਹਿਤਾਂ ਨੂੰ ਇੱਕ ਦਰਸਾਉਂਦਿਆਂ ਇਸ ਨੂੰ ਵੋਟ-ਸਿਆਸਤ ਨਾਲ ਮੇਲਿਆ ਹੈ। ਬਾਦਲ ਸਾਹਿਬ ਨੇ ਸਿੱਖਾਂ ਦੇ ਆਰਥਿਕ, ਰਾਜਨੀਤਿਕ ਅਤੇ ਸਮਾਜਿਕ ਹਿਤ ਸਾਂਝੇ ਦਿਖਾਏ ਹਨ। ਬਸ, ਇਸ ਤਰ੍ਹਾਂ ਧਰਮ ਦੀ ਵਰਤੋਂ ਕਰਨਾ ਫਿਰਕਾਪ੍ਰਸਤੀ ਅਤੇ ਫਿਰਕੂ ਰਾਜਨੀਤੀ ਬਣ ਜਾਂਦੀ ਹੈ।

ਇਸੇ ਤਰ੍ਹਾਂ ਭਾਜਪਾ ਪ੍ਰਧਾਨ ਸ੍ਰੀ ਰਾਜ ਨਾਥ ਨੇ ਫਿਰ ਬਿਆਨ ਦਿੱਤਾ ਹੈ ਕਿ ਜੇਕਰ ਕੇਂਦਰ 'ਚ ਉਨ੍ਹਾਂ ਦੀ ਅਗਵਾਈ ਵਾਲੀ ਸਰਕਾਰ ਬਣਦੀ ਹੈ ਤਾਂ ਉਹ ਅਯੁੱਧਿਆ ਵਿਖੇ ਸ੍ਰੀ ਰਾਮ ਮੰਦਰ ਜਰੂਰ ਬਣਾਉਣਗੇ। ਇਸ ਰਾਹੀਂ ਇਹ ਜਚਾਇਆ ਗਿਆ ਹੈ ਕਿ ਅੱਜ ਦੀ ਕੇਂਦਰੀ ਸਰਕਾਰ ਹਿੰਦੂ ਧਰਮ ਵਾਲਿਆਂ ਦੀਆਂ ਭਾਵਨਾਵਾਂ ਦਾ ਖਿਆਲ ਨਾ ਰੱਖਦਿਆਂ ਹੋਇਆ ਰਾਮ ਮੰਦਰ ਦੀ ਉਸਾਰੀ ਨਹੀਂ ਕਰਵਾ ਰਹੀ। ਇਹ ਸਰਕਾਰ ਹਿੰਦੂ ਫਿਰਕੇ ਦੇ ਵਿਰੁੱਧ ਹੈ। ਇਸ ਲਈ ਹਿੰਦੂ ਫਿਰਕੇ ਦਾ ਸਾਂਝਾ ਹਿਤ ਇਸੇ ਵਿੱਚ ਹੈ ਕਿ ਉਹ ਭਾਜਪਾ ਨੂੰ ਅੱਗੇ ਲਿਆਉਣ ਦਾ ਯਤਨ ਕਰੇ। ਬਸ, ਇਸ ਤਰ੍ਹਾਂ ਕਰਦਿਆਂ ਰਾਜਨਾਥ ਨੇ ਹਿੰਦੂਆਂ ਦੇ ਰਾਜਨੀਤਿਕ ਅਤੇ ਸਮਾਜਿਕ ਹਿਤ ਸਾਂਝੇ ਦਿਖਾ ਕੇ ਦੂਸਰਿਆਂ ਨੂੰ ਉਲਟ ਦਿਖਾਇਆ ਹੈ। ਬੱਸ, ਇਹ ਫਿਰਕਾਪ੍ਰਸਤੀ ਹੈ।

ਇਸ ਲਈ ਕਿਸੇ ਧਰਮ ਨੂੰ ਮੰਨਣਾ ਅਤੇ ਇਸ ਦੇ ਆਧਾਰ 'ਤੇ ਫਿਰਕਾਪ੍ਰਸਤੀ ਕਰਨੀ ਦੋ ਵੱਖੋ-ਵੱਖਰੀਆਂ ਗੱਲਾਂ ਹਨ। ਧਰਮ ਨੂੰ ਮੰਨਣਾ ਧਾਰਮਿਕਤਾ ਹੈ ਜਦੋਂ ਕਿ ਇਸ ਆਧਾਰ 'ਤੇ ਦੂਸਰੇ ਧਰਮ ਵਾਲਿਆਂ ਜਾਂ ਗੈਰ-ਧਰਮਾਂ ਵਾਲਿਆਂ ਖਿਲਾਫ ਭੜਕਾਉਣਾ, ਫਿਰਕਾਪ੍ਰਸਤੀ ਹੈ।

ਫਿਰਕਾਪ੍ਰਸਤੀ ਤੇ ਫਿਰਕੂ ਦੰਗੇ ਭੜਕਾਉਣ ਵਾਲਿਆਂ ਅਨੁਸਾਰ ਇੱਕੋ ਧਰਮ ਨੂੰ ਮੰਨਣ ਵਾਲੇ ਫਿਰਕੇ ਦੇ ਆਰਥਿਕ, ਰਾਜਨੀਤਿਕ ਅਤੇ ਸਮਾਜਿਕ ਹਿਤ ਸਾਂਝੇ ਹੁੰਦੇ ਹਨ। ਹੁਣ ਦੇਖਦੇ ਹਾਂ ਕਿ ਕੀ ਇਹ ਸੱਚੀਓਂ ਹੀ ਸਾਂਝੇ ਹੋ ਸਕਦੇ ਹਨ?

ਮੰਨ ਲਵੋ ਕਿ ਕਿਸੇ ਕਾਰਖਾਨੇ ਦਾ ਮਾਲਕ ਅਤੇ ਉਸ ਵਿੱਚ ਕੰਮ ਕਰਨ ਵਾਲੇ ਮਜ਼ਦੂਰ ਇੱਕੋ ਧਰਮ ਨੂੰ ਮੰਨਦੇ ਹੋਣ। ਧਰਮ ਦੇ ਪੱਖ ਤੋਂ ਦੇਖਿਆਂ ਤਾਂ ਉਹ ਇੱਕੋ ਫਿਰਕਾ ਹੀ ਬਣ ਜਾਂਦਾ ਹੈ। ਪਰ ਕੀ ਕਾਰਖਾਨੇਦਾਰ ਅਤੇ ਮਜ਼ਦੂਰਾਂ ਦੇ ਆਰਥਿਕ ਹਿਤ ਇੱਕੋ ਬਣ ਜਾਣਗੇ? ਨਹੀਂ। ਮਜ਼ਦੂਰ ਆਪਣੇ ਜੀਵਨ 'ਚੋਂ ਤੰਗੀ-ਤੁਰਸ਼ੀਆਂ ਘੱਟ ਕਰਨ ਲਈ ਵੱਧ ਉਜਰਤਾਂ ਦੀ ਮੰਗ ਕਰਨਗੇ ਪਰ ਉਜਰਤਾਂ ਵਧਾਉਣ ਨਾਲ ਸਰਮਾਏਦਾਰ ਦੀ ਝੋਲੀ ਵਿੱਚੋਂ ਧਨ ਕਿਰਦਾ ਹੈ। ਇਸ ਲਈ ਉਹ ਇਸਤੋਂ ਆਨਾ-ਕਾਨੀ ਕਰੇਗਾ ਅਤੇ ਮਜ਼ਦੂਰਾਂ ਦੀ ਮੰਗ ਨੂੰ ਦਬਾਉਣ ਲਈ ਹਰ ਬਲ ਅਤੇ ਛਲ ਦੀ ਨੀਤੀ ਅਪਣਾਏਗਾ। ਇਸ ਤਰ੍ਹਾਂ ਧਰਮ ਇੱਕੋ ਹੋਣ, ਫਿਰਕਾ ਇੱਕੋ ਹੋਣ ਦੇ ਬਾਵਜੂਦ ਸਰਮਾਏਦਾਰ ਅਤੇ ਮਜ਼ਦੂਰਾਂ ਦੇ ਹਿਤ ਟਕਰਾਵੇਂ ਬਣ ਗਏ ਹਨ। ਇਸ ਲਈ ਧਰਮ ਦੇ ਇੱਕ ਹੋਣ ਕਰਕੇ ਹੀ ਕਿਸੇ ਫਿਰਕੇ ਦੇ ਆਰਥਿਕ ਹਿਤ ਇੱਕ ਨਹੀਂ ਬਣ ਜਾਂਦੇ।

ਕੀ ਰਾਜਨੀਤਿਕ ਹਿਤ ਇੱਕੋ ਹੋ ਸਕਦੇ ਹਨ? ਉੱਪਰਲੀ ਮਿਸਾਲ 'ਚ ਆਪਾਂ ਦੇਖਿਆ ਹੈ ਕਿ ਸਰਮਾਏਦਾਰ ਅਤੇ ਮਜ਼ਦੂਰ ਜਮਾਤ ਦੇ ਆਰਥਕ ਹਿਤ ਵੱਖਰੇ ਹੀ ਨਹੀਂ ਬਲਕਿ ਇੱਕ-ਦੂਸਰੇ ਦੇ ਵਿਰੋਧੀ ਹਨ। ਇਸ ਲਈ ਸੁਭਾਵਿਕ ਹੀ ਹੈ ਕਿ ਸਰਮਾਏਦਾਰ ਅਜਿਹੀ ਰਾਜਨੀਤੀ ਅਤੇ ਰਾਜਨੀਤਿਕ ਪਾਰਟੀ ਨੂੰ ਸੱਤਾ ਵਿੱਚ ਲਿਆਉਂਦਾ ਹੈ ਜਾਂ ਲਿਆਉਣ ਦੀ ਕੋਸ਼ਿਸ਼ ਕਰਦਾ ਹੈ ਜਿਹੜੀ ਉਸਦੇ ਹਿਤਾਂ ਦੀ ਪੂਰਤੀ ਲਈ ਕਾਨੂੰਨ ਬਣਾਵੇ ਅਤੇ ਲੋੜ ਪੈਣ 'ਤੇ ਬਲ-ਪ੍ਰਯੋਗ ਕਰਨ ਵਿੱਚ ਮੱਦਦ ਦੇਵੇ। ਇਹ ਬਲ-ਪ੍ਰਯੋਗ ਸਰਕਾਰੀ ਵੀ ਹੋ ਸਕਦਾ ਹੈ ਅਤੇ ਸਰਮਾਏਦਾਰ ਦੇ ਆਪਣੇ ਪ੍ਰਾਈਵੇਟ ਲੱਠ-ਮਾਰਾਂ ਦਾ ਵੀ। ਉਹ ਚਾਹੁੰਦਾ ਹੁੰਦਾ ਹੈ ਕਿ ਇਸ ਤਰ੍ਹਾਂ ਕਰਦੀ ਹੋਈ ਹਕੂਮਤ ਉਸ ਦੀ ਲੁੱਟ-ਖਸੁੱਟ ਨੂੰ ਕਾਇਮ ਰੱਖੇ। ਪਰ ਇਸ ਦੇ ਉਲਟ ਮਜ਼ਦੂਰ ਸੁਭਾਵਿਕ ਹੀ ਇਹ ਆਸ ਕਰਨਗੇ ਕਿ ਅਜਿਹੀ ਰਾਜਨੀਤੀ ਅਤੇ ਰਾਜਨੀਤਿਕ ਪਾਰਟੀ ਸੱਤਾ 'ਤੇ ਹੋਵੇ ਜਿਹੜੀ ਉਨ੍ਹਾਂ ਦੇ ਹਿਤਾਂ ਦੇ ਅਨੁਕੂਲ ਅਤੇ ਸਰਮਾਏਦਾਰ ਵਿਰੁੱਧ ਹੋਵੇ ਅਤੇ ਉਨ੍ਹਾਂ ਦੀ ਲੁੱਟ-ਖਸੁੱਟ ਖਤਮ ਕਰੇ। ਇਸ ਲਈ ਦੋਨਾਂ ਦੇ ਰਾਜਨੀਤਿਕ ਹਿਤ ਵੀ ਇੱਕ-ਦੂਸਰੇ ਦੇ ਵਿਰੁੱਧ ਹਨ। ਸੋ ਇੱਕ ਧਰਮ ਦੇ ਹੁੰਦਿਆਂ ਹੋਇਆਂ ਵੀ ਸਰਮਾਏਦਾਰ ਅਤੇ ਮਜ਼ਦੂਰਾਂ ਦੇ ਰਾਜਨੀਤਿਕ ਹਿਤ ਇੱਕੋ ਨਹੀਂ ਹੋ ਜਾਂਦੇ। ਬਸ, ਇਹੋ ਗੱਲ ਸਮਾਜਿਕ ਹਿਤਾਂ 'ਤੇ ਵੀ ਲਾਗੂ ਹੁੰਦੀ ਹੈ।

ਸੋ ਇੱਕੋ ਧਰਮ ਨੂੰ ਮੰਨਣ ਵਾਲਿਆਂ ਦੇ ਆਰਥਿਕ, ਰਾਜਨੀਤਿਕ ਅਤੇ ਸਮਾਜਕ ਹਿਤ ਇੱਕ ਨਹੀਂ ਹੋ ਸਕਦੇ।

ਹੁਣ ਇਹ ਵੀ ਦੇਖ ਲਈਏ ਕਿ ਕੀ ਵੱਖੋ-ਵੱਖਰੇ ਧਰਮ ਹੋਣ ਕਰਕੇ ਹੀ ਆਰਥਕ, ਰਾਜਨੀਤਿਕ ਅਤੇ ਸਮਾਜਕ ਹਿਤ ਇੱਕ-ਦੂਸਰੇ ਦੇ ਵਿਰੁੱਧ ਬਣ ਜਾਂਦੇ ਹਨ। ਉੱਪਰ ਜ਼ਿਕਰ ਕੀਤੀ ਸਰਮਾਏਦਾਰ ਅਤੇ ਮਜ਼ਦੂਰਾਂ ਦੀ ਮਿਸਾਲ ਹੀ ਲਵੋ। ਮੰਨ ਲਵੋ ਇੱਕ ਫੈਕਟਰੀ ਦੇ ਮਜ਼ਦੂਰ ਹਿੰਦੂ, ਸਿੱਖ, ਈਸਾਈ, ਇਸਲਾਮ ਧਰਮ ਨੂੰ ਮੰਨਦੇ ਹਨ। ਪਰ ਇੱਕ ਗੱਲ ਤਾਂ ਸਾਫ ਹੈ ਕਿ ਉਨ੍ਹਾਂ ਦੀਆਂ ਉਜਰਤਾਂ ਦਾ ਪੈਮਾਨਾ ਤਾਂ ਸਰਮਾਏਦਾਰ ਇੱਕੋ-ਜਿਹਾ ਹੀ ਤਹਿ ਕਰੇਗਾ। ਭਾਵ ਉਨ੍ਹਾਂ ਦੀਆਂ ਉਜਰਤਾਂ 'ਤੇ ਧਰਮ ਤੇ ਫਿਰਕੇ ਦਾ ਕੋਈ ਪ੍ਰਭਾਵ ਨਹੀਂ ਪਵੇਗਾ। ਹੁਣ ਜੇਕਰ ਉਹ ਉਜਰਤਾਂ ਵਧਾਉਣ ਦੀ ਮੰਗ ਰੱਖਦੇ ਹਨ ਤਾਂ ਕੀ ਇਹ ਉਨ੍ਹਾਂ ਵਿੱਚੋਂ ਕਿਸੇ ਵੀ ਧਰਮ ਤੇ ਫਿਰਕੇ ਵਾਲੇ ਮਜ਼ਦੂਰਾਂ ਦੇ ਵਿਰੋਧੀ ਹੋਵੇਗੀ? ਨਹੀਂ। ਉਜਰਤਾਂ 'ਚ ਵਾਧਾ ਕਰਾਉਣਾ ਵੱਖੋ-ਵੱਖਰੇ ਧਰਮਾਂ ਵਾਲੇ ਮਜ਼ਦੂਰਾਂ ਦਾ ਸਾਂਝਾ ਹਿਤ ਹੋਵੇਗਾ ਨਾ ਕਿ ਵਿਰੋਧੀ।

ਇਸੇ ਤਰ੍ਹਾਂ ਮਜ਼ਦੂਰਾਂ ਦੀਆਂ ਉਜਰਤਾਂ ਘਟਾਉਣ ਦੇ ਮਸਲੇ 'ਤੇ ਵੱਖੋ-ਵੱਖਰੇ ਧਰਮਾਂ ਨੂੰ ਮੰਨਣ ਵਾਲੇ ਸਰਮਾਏਦਾਰਾਂ ਦਾ ਹਿਤ, ਸਾਂਝਾ ਹਿਤ ਹੋਵੇਗਾ।

ਬੱਸ, ਇਹੀ ਗੱਲ ਰਾਜਨੀਤਿਕ ਅਤੇ ਸਮਾਜਿਕ ਹਿਤਾਂ 'ਤੇ ਲਾਗੂ ਹੁੰਦੀ ਹੈ।

ਮੁਕਦੀ ਗੱਲ ਇਹ ਹੈ ਕਿ ਆਰਥਿਕ, ਰਾਜਨੀਤਿਕ ਅਤੇ ਸਮਾਜਿਕ ਹਿਤਾਂ ਦੇ ਸਾਂਝੇ ਜਾਂ ਵਿਰੋਧੀ ਹੋਣ ਦਾ ਆਧਾਰ ਧਰਮ ਨਹੀਂ ਹੈ। ਹਿਤਾਂ ਦੇ ਸਾਂਝੇ ਜਾਂ ਵਿਰੋਧੀ ਹੋਣਾ ਇਸ ਗੱਲ 'ਤੇ ਨਿਰਭਰ ਕਰਦਾ ਹੈ ਕਿ ਜਮਾਤ ਕਿਹੜੀ ਹੈ-ਮਜ਼ਦੂਰ ਹੈ, ਬੇਜ਼ਮੀਨਾ ਕਿਸਾਨ ਹੈ, ਗਰੀਬ ਕਿਸਾਨ ਹੈ, ਦਰਮਿਆਨਾ ਕਿਸਾਨ ਹੈ, ਧਨੀ ਕਿਸਾਨ ਹੈ, ਸਰਮਾਏਦਾਰ ਹੈ, ਵਪਾਰੀ ਹੈ, ਜਗੀਰਦਾਰ ਹੈ, ਅਫਸਰਸ਼ਾਹੀ ਹੈ- ਇੱਕ ਸ਼ਬਦ 'ਚ, ਜਮਾਤ ਲੁਟੇਰੀ ਹੈ ਜਾਂ ਲੁੱਟੀ ਜਾਣ ਵਾਲੀ। ਅਤੇ ਇਥੇ ਇਹ ਗੱਲ ਹਰ ਵਕਤ ਧਿਆਨ ਵਿੱਚ ਰੱਖੀ ਜਾਣੀ ਚਾਹੀਦੀ ਹੈ ਕਿ ਜਮਾਤ ਦਾ ਆਧਾਰ ਸਿਰਫ ਤੇ ਸਿਰਫ ਆਰਥਕ ਹੁੰਦਾ ਹੈ ਭਾਵ ਕਿਸੇ ਕੋਲ ਕਿੰਨੀ ਜਾਇਦਾਦ ਅਤੇ ਧਨ ਹੈ।

**ਫਿਰਕਾਪ੍ਰਸਤੀ ਦਾ ਮਕਸਦ:**

ਹੁਣ ਦੇਖਦੇ ਹਾਂ ਕਿ ਫਿਰਕੂ ਸ਼ਕਤੀਆਂ ਫਿਰਕਾਪ੍ਰਸਤੀ ਰਾਹੀਂ ਕਿਹੜਾ ਮਕਸਦ ਹਾਸਲ ਕਰਨਾ ਚਾਹੁੰਦੀਆਂ ਹੁੰਦੀਆਂ ਹਨ।

ਇੱਕ ਮਿਸਾਲ ਲਵੋ। ਮਜ਼ਦੂਰ ਆਪਣੀਆਂ ਉਜਰਤਾਂ ਵਧਾਉਣ ਲਈ ਜਾਂ ਮਜ਼ਦੂਰ-ਕਿਸਾਨ-ਮੁਲਾਜ਼ਮ ਵਗੈਰਾ ਸਾਰੇ ਕਿਰਤੀ ਲੋਕ ਮਹਿੰਗਾਈ ਖਿਲਾਫ ਇੱਕ-ਜੁੱਟ ਹੋ ਕੇ ਜਦੋਜਹਿਦ ਕਰਦੇ ਹਨ। ਹੁਣ ਜੇਕਰ ਇਹ ਜੱਦੋਜਹਿਦ ਕਾਮਯਾਬ ਹੋ ਜਾਂਦੀ ਹੈ ਤਾਂ ਇਸ ਦਾ ਸਿੱਟਾ ਇਹ ਹੋਵੇਗਾ ਕਿ ਸਰਮਾਏਦਾਰਾਂ ਨੂੰ ਮਜ਼ਦੂਰਾਂ ਦੀਆਂ ਉਜਰਤਾਂ ਵਧਾਉਣੀਆਂ ਪੈਣਗੀਆਂ। ਮਜ਼ਦੂਰ-ਕਿਸਾਨ-ਮੁਲਾਜ਼ਮਾਂ ਅਤੇ ਹੋਰ ਲੋਕਾਂ ਦੀ ਮਹਿੰਗਾਈ ਖਿਲਾਫ ਜੱਦੋਜਹਿਦ ਦਾ ਕਾਮਯਾਬ ਹੋਣ ਦਾ ਨਤੀਜਾ ਇਹ ਹੋਵੇਗਾ ਕਿ ਧਨਵੰਤਿਆਂ ਦੇ ਬੋਝੇ ਵਿੱਚ ਧਨ ਘਟੇਗਾ। ਇਸ ਜੱਦੋਜਹਿਦ ਦੇ ਸ਼ੁਰੂ ਹੋਣ ਤੋਂ ਪਹਿਲਾਂ ਜਾਂ ਸ਼ੁਰੂ ਹੋ ਜਾਣ ਵੇਲੇ ਜੇਕਰ ਫਿਰਕੂ ਸ਼ਕਤੀਆਂ ਫਿਰਕੂ ਦੰਗੇ ਕਰਵਾ ਦਿੰਦੀਆਂ ਹਨ ਤਾਂ ਕੀ ਹੋਵੇਗਾ? ਹੋਵੇਗਾ ਇਹੀ ਕਿ ਕਿਰਤੀ ਵਰਗ ਆਪਣੀਆਂ ਜ਼ਾਇਜ ਮੰਗਾਂ ਮੰਨਵਾਉਣ ਲਈ ਆਪਣੇ ਸਾਂਝੇ ਦੁਸ਼ਮਣ ਖਿਲਾਫ ਲੜਾਈ ਨਹੀਂ ਦੇ ਸਕੇਗਾ ਸਗੋਂ ਆਪਸੀ ਭਰਾ-ਮਾਰ ਲੜਾਈ ਵਿੱਚ ਉਲਝਕੇ ਰਹਿ ਜਾਵੇਗਾ। ਇਸ ਨਾਲ ਨਾ ਤਾਂ ਸਰਮਾਏਦਾਰਾਂ ਨੂੰ ਉਜਰਤ ਵਧਾ ਕੇ ਅਤੇ ਨਾ ਧਨ ਕੁਬੇਰਾਂ ਨੂੰ ਮਹਿੰਗਾਈ ਘਟਾ ਕੇ ਆਪਣਾ ਮੁਨਾਫਾ ਘਟਾਉਣਾ ਪਵੇਗਾ। ਇਸ ਤਰ੍ਹਾਂ ਨਾਲ ਉਨ੍ਹਾਂ ਦਾ ਆਰਥਕ ਆਧਾਰ ਮਜ਼ਬੂਤ ਬਣਿਆ ਰਹੇਗਾ।

ਇਥੇ ਇੱਕ ਭੁਲੇਖਾ ਹੋਰ ਖੜ੍ਹਾ ਹੋ ਜਾਂਦਾ ਹੈ ਕਿ ਫਿਰਕੂ ਸ਼ਕਤੀਆਂ ਫਿਰਕੂ ਤੇਵਰ ਹਕੂਮਤੀ ਗੱਦੀਆਂ 'ਤੇ ਬਿਰਾਜਮਾਨ ਹੋਣ ਵਾਲੀਆਂ ਦੂਸਰੀਆਂ ਵਿਰੋਧੀ ਪਾਰਟੀਆਂ ਖਿਲਾਫ ਵੀ ਦਿਖਾਉਂਦੀਆਂ ਹਨ ਭਾਵੇਂ ਕਿ ਇਹ ਵਿਰੋਧੀ ਸਿਆਸੀ ਪਾਰਟੀਆਂ ਵੀ ਲੁਟੇਰੇ ਵਰਗ ਦੀ ਸੇਵਾ ਕਰਨ ਵਾਲਾ ਇੱਕ ਗਰੁੱਪ ਹੀ ਕਿਉਂ ਨਾ ਹੋਵੇ।

ਇਹ ਸੱਚੀਓਂ ਹੀ ਬੜਾ ਭੁਲੇਖਾਪਾਊ ਹੈ। ਇਹ ਭੁਲੇਖੇ ਨੂੰ ਦੂਰ ਕਰਨ ਲਈ ਇੱਕ ਮਿਸਾਲ ਲੈਂਦੇ ਹਾਂ। ਸਰਮਾਏਦਾਰੀ ਜਮਾਤ ਦੀ ਗੱਲ ਕਰੋ। ਕੀ ਜਮਾਤ ਕੋਈ ਕੱਲਾ ਕਹਿਰਾ ਸਰਮਾਏਦਾਰ ਹੁੰਦਾ ਹੈ? ਨਹੀਂ। ਇਸ ਵਿੱਚ ਵੱਖੋ-ਵੱਖਰੇ ਸਰਮਾਏਦਾਰ ਹੁੰਦੇ ਹਨ। ਜਿਵੇਂ ਕੋਈ ਪਹਿਲਵਾਨ ਅਖਾੜੇ ਵਿੱਚ ਰਹਿਣਾ ਚਾਹੁੰਦਾ ਹੋਵੇ ਤਾਂ ਉਸਨੂੰ ਦੂਸਰੇ ਪਹਿਲਵਾਨ ਨਾਲ ਖਹਿਣਾ ਹੀ ਖਹਿਣਾ ਪਵੇਗਾ। ਇਹ ਉਸ ਪਹਿਲਵਾਨ ਦੀ ਇੱਛਾ ਹੀ ਨਹੀਂ ਬਲਕਿ ਮਜ਼ਬੂਰੀ ਵੀ ਹੁੰਦੀ ਹੈ। ਬਿਲਕੁਲ ਇਸੇ ਤਰ੍ਹਾਂ ਸਰਮਾਏਦਾਰੀ ਜਮਾਤ ਵਿੱਚ ਗਿਣੇ ਜਾਣ ਵਾਲੇ ਹਰੇਕ ਸਰਮਾਏਦਾਰ ਦਾ ਆਪਣੀ ਹੀ ਜਮਾਤ ਦੇ ਦੂਸਰੇ ਸਰਮਾਏਦਾਰ ਨਾਲ ਮੁਕਾਬਲੇਬਾਜ਼ੀ ਚੱਲਦੀ ਹੈ। ਇਸ ਮੁਕਾਬਲੇਬਾਜ਼ੀ ਕਰਕੇ ਹਰ ਸਰਮਾਏਦਾਰ ਦੀ ਦੂਸਰੇ ਨੂੰ ਪਿਛਾਂਹ ਸੁੱਟਕੇ ਆਪ ਉਸਤੋਂ ਅੱਗੇ ਵਧ ਜਾਣ ਦੀ ਇੱਛਾ ਹੀ ਨਹੀਂ ਬਲਕਿ ਮਜ਼ਬੂਰੀ ਵੀ ਹੁੰਦੀ ਹੈ ਬਿਲਕੁਲ ਖੇਡ ਪਹਿਲਵਾਨਾਂ ਦੀ ਤਰ੍ਹਾਂ। ਫਰਕ ਸਿਰਫ ਇਨ੍ਹਾਂ ਹੀ ਹੈ ਕਿ ਉਹ ਖੇਡ ਮੈਦਾਨ ਦੇ ਪਹਿਲਵਾਨ ਹੁੰਦੇ ਹਨ ਅਤੇ ਇਹ ਸਰਮਾਏਦਾਰ ਆਰਥਕ ਖੇਤਰ ਦੇ ਪਹਿਲਵਾਨ। ਇਸ ਲਈ ਇਹ ਆਪਣੇ ਸ਼ਰੀਕ ਨੂੰ ਮੁਕਾਬਲੇਬਾਜ਼ੀ ਤੋਂ ਬਾਹਰ ਕਰਨ ਲਈ ਹਰ ਸੰਭਵ ਯਤਨ ਕਰਦੇ ਹਨ। ਬਸ, ਇਹ ਹੀ ਆਪਣੇ ਆਕਾ ਸਰਮਾਏਦਾਰ ਗੁੱਟ ਨੂੰ ਵੱਧ ਤੋਂ ਵੱਧ ਫਾਇਦਾ ਪਹੁੰਚਾਉਣ ਖਾਤਰ ਕਿਸੇ ਸਿਆਸੀ ਪਾਰਟੀ ਦਾ ਦੂਸਰੀ ਸਿਆਸੀ ਪਾਰਟੀ ਖਿਲਾਫ ਫਿਰਕੂ ਪੱਤੇ ਵਰਤਣ ਦਾ ਆਧਾਰ ਬਣ ਜਾਂਦਾ ਹੈ।

ਇਸਦਾ ਇੱਕ ਹੋਰ ਪੱਖ। ਸਰਮਾਏਦਾਰ ਜਮਾਤ ਨੂੰ ਵੱਖੋ-ਵੱਖਰੇ ਸਰਮਾਏਦਾਰਾਂ ਦਾ ਸਮੂਹ ਸਮਝਣਾ ਚਾਹੀਦਾ ਹੈ। ਸਮੂਹ ਤੋਂ ਭਾਵ ਇੱਕ ਵਿਅਕਤੀ ਨਹੀਂ ਹੁੰਦਾ। ਇਸੇ ਤਰ੍ਹਾਂ ਜਿਵੇਂ ਵੱਖੋ-ਵੱਖਰੇ ਵਿਅਕਤੀਆਂ ਦੇ ਦਿਮਾਗ ਮਿਲਕੇ ਇੱਕ ਸਾਂਝਾ ਵਿਚਾਰ ਬਣਾਉਂਦੇ ਹਨ, ਪਰ ਵੱਖੋ-ਵੱਖਰੇ ਦਿਮਾਗ ਇੱਕ ਨਹੀਂ ਬਣ ਜਾਂਦੇ। ਬਿਲਕੁਲ ਇਸੇ ਤਰ੍ਹਾਂ ਲੁਟੇਰੀਆਂ ਜਮਾਤਾਂ ਦੀ ਸੇਵਾ ਵਿੱਚ ਭੁਗਤ ਰਹੀਆਂ ਸਿਆਸੀ ਪਾਰਟੀਆਂ ਨੂੰ ਇਨ੍ਹਾਂ ਦੇ ਵੱਖੋ-ਵੱਖਰੇ ਦਿਮਾਗ ਸਮਝਣਾ ਚਾਹੀਦਾ ਹੈ ਨਾ ਕਿ ਇੱਕੋ-ਇੱਕ ਦਿਮਾਗ ਦੇ ਤੌਰ 'ਤੇ। ਜਿਸ ਸਿਆਸੀ ਪਾਰਟੀ ਨੂੰ ਆਪਣੀ ਲੁਟੇਰੀ ਜਮਾਤ ਦੀ ਸੇਵਾ ਕਰਨ ਲਈ ਠੀਕ ਢੰਗ ਜਾਪਦਾ ਹੈ, ਉਹੀ ਅਪਨਾਉਂਦੀ ਹੈ, ਇੱਕ-ਦੂਸਰੀ ਨਾਲ ਫਿਰਕੂ ਪੱਤੇ ਵਰਤ ਕੇ



ਕਾਟੋ-ਕਲੇਸ਼ ਵੀ ਹੁੰਦਾ ਹਨ। ਪਰ ਅੰਤਿਮ ਤੌਰ 'ਤੇ ਮਕਸਦ ਉਹੀ ਹੁੰਦਾ ਹੈ- ਲੁਟੇਰੀ ਜਮਾਤ ਦਾ ਆਰਥਕ ਆਧਾਰ ਕਾਇਮ ਹੀ ਨਹੀਂ, ਬਲਕਿ ਮਜਬੂਤ ਕਰਨਾ।

**ਸਿੱਟਾ:**

ਫਿਰਕਾਪ੍ਰਸਤੀ, ਫਿਰਕੂ ਦੰਗਿਆਂ ਦਾ ਕਾਰਣ ਧਰਮ ਨਹੀਂ ਬਲਕਿ ਇਸ ਪਿੱਛੇ ਕੰਮ ਕਰਦੇ ਕਾਰਨ ਆਰਥਕ ਹੀ ਹੁੰਦੇ ਹਨ। ਇਸੇ ਲਈ ਸ਼ਹੀਦੇ-ਆਜ਼ਮ ਭਗਤ ਸਿੰਘ ਨੇ ਲਿਖਿਆ ਸੀ,"ਜੇ ਇਹਨਾਂ ਫਿਰਕੂ ਫਸਾਦਾਂ ਦੀ ਜੜ੍ਹ ਕਾਰਨ ਲੱਭੀਏ ਤਾਂ ਸਾਨੂੰ ਤਾਂ ਇਹ ਕਾਰਨ ਆਰਥਕ ਹੀ ਜਾਪਦਾ ਹੈ।" ਹਾਂ, ਇਹ ਗੱਲ ਵੀ ਠੀਕ ਹੈ ਕਿ ਧਰਮ ਫਿਰਕਾਪ੍ਰਸਤੀ ਦਾ ਆਧਾਰ ਜ਼ਰੂਰ ਬਣਦਾ ਹੈ। ਪਰ ਆਧਾਰ ਅਤੇ ਕਾਰਨ ਇੱਕੋ ਗੱਲ ਨਹੀਂ ਹੁੰਦੇ। ਮਿਸਾਲ ਵਜੋਂ ਸਾਡੇ ਮਕਾਨ ਦਾ ਆਧਾਰ ਧਰਤੀ ਬਣਦੀ ਹੈ, ਪਰ ਮਕਾਨ ਉਸਾਰਨ ਦਾ ਕਾਰਨ ਧਰਤੀ ਨਹੀਂ ਹੁੰਦੀ। ਅਸੀਂ ਧਰਤੀ ਦੇ ਕਾਰਨ ਮਕਾਨ ਨਹੀਂ ਬਣਾਉਂਦੇ ਬਲਕਿ ਸਾਡੀ ਲੋੜ ਅਤੇ ਆਰਥਕਤਾ ਇਸ ਮਕਾਨ ਬਣਾਉਣ ਦਾ ਕਾਰਨ ਬਣਦੀ ਹੈ। ਜੇਕਰ ਅਸੀਂ ਇਹ ਗੱਲ ਪੱਲੇ ਨਹੀਂ ਬੰਨਾਂਗੇ ਤਾਂ ਅਸੀਂ ਫਿਰਕਾਪ੍ਰਸਤੀ ਦੇ ਵਿਰੁੱਧ ਲੜਨ ਵਾਲੇ ਅੰਨੇ ਨਿਸ਼ਾਨਚੀ ਬਣ ਜਾਵਾਂਗੇ।

ਇਸ ਤੋਂ ਇਲਾਵਾ ਇਹ ਵੀ ਕਿ ਫਿਰਕਾਪ੍ਰਸਤੀ ਲੁਟੇਰੀਆਂ ਜਮਾਤਾਂ ਦਾ ਬਹੁਤ ਹੀ ਕਾਰਗਰ ਹਥਿਆਰ ਹੈ ਅਤੇ ਇਹ ਹਥਿਆਰ ਲੁੱਟੀ ਜਾਣ ਵਾਲੀ ਜਮਾਤ ਦੀ ਧੌਣ 'ਤੇ ਚਲਾਈ ਜਾਂਦੀ ਛੁਰੀ ਹੈ।

**ਹੱਲ:**

ਅਸੀਂ ਦੇਖਿਆ ਕਿ ਫਿਰਕਾਪ੍ਰਸਤੀ ਦਾ ਕਾਰਨ ਲੁਟੇਰੀ ਜਮਾਤ ਦੇ ਇੱਕ ਉਂਗਲਾਂ 'ਤੇ ਗਿਣੇ ਜਾਣ ਵਾਲੇ ਸਮੂਹ ਦਾ ਆਰਥਕ ਆਧਾਰ ਨੂੰ ਮਜ਼ਬੂਤ ਕਰਨਾ ਹੈ। ਬਸ, ਇਸੇ ਕਾਰਨ 'ਚੋਂ ਹੀ ਫਿਰਕਾਪ੍ਰਸਤੀ ਨੂੰ ਖਤਮ ਕਰਨ ਦਾ ਕਾਰਜ ਆਪਣੇ ਆਪ ਨਿਕਲ ਆਉਂਦਾ ਹੈ। ਉਹ ਇਹ ਕਿ ਸਾਡੇ ਸਮਾਜ ਨੂੰ ਆਰਥਕ ਤੌਰ 'ਤੇ ਬਰਾਬਰੀ ਵਾਲਾ, ਲੁੱਟ-ਰਹਿਤ ਅਤੇ ਆਜ਼ਾਦ ਸਮਾਜ ਬਣਾਉਣਾ ਹੋਵੇਗਾ। ਜਦੋਂ ਆਰਥਕ ਰੌਲੇ ਦਾ ਬਾਂਸ ਹੀ ਨਾ ਰਿਹਾ ਉਦੋਂ ਫਿਰਕਾਪ੍ਰਸਤੀ ਦੇ ਨੀਰੋ ਦੀ ਬੰਸਰੀ ਵੀ ਨਹੀਂ ਵੱਜੇਗੀ। ਇਸ ਉਦੇਸ਼ ਨੂੰ ਪੂਰਾ ਕਰਨ ਖਾਤਰ ਕਿਰਤੀ ਲੋਕਾਂ ਦੇ ਮਨਾਂ ਵਿੱਚ ਜਮਾਤੀ ਚੇਤਨਤਾ ਦਾ ਪਸਾਰ ਕਰਨਾ ਪਵੇਗਾ। ਉਨ੍ਹਾਂ ਨੂੰ ਸਮਝਾਉਣਾ ਪਵੇਗਾ ਕਿ ਉਨ੍ਹਾਂ ਦੇ ਦੁੱਖਾਂ ਦਾ ਹੱਲ ਫਿਰਕਾਪ੍ਰਸਤੀ ਦੁਆਰਾ ਭੜਕਾਈ ਜਾਂਦੀ ਆਪਸੀ ਭਰਾ-ਮਾਰ ਲੜਾਈ ਵਿੱਚ ਨਹੀਂ ਹੈ ਬਲਕਿ ਜਮਾਤਾਂ ਦੀ ਹੋਂਦ ਵਾਲੇ ਸਮਾਜ ਦੀ ਥਾਂ ਜਮਾਤ-ਰਹਿਤ ਸਿਰਜਣ ਵਿੱਚ ਹੈ। ਇਸ ਦੀ ਬੜੀ ਸੋਹਣੀ ਮਿਸਾਲ ਦਾ ਜ਼ਿਕਰ ਕਰਦਿਆਂ ਸ਼ਹੀਦ ਭਗਤ ਸਿੰਘ ਹੋਰਾਂ ਲਿਖਿਆ ਸੀ, "ਜਿੰਨਾਂ ਲੋਕਾਂ ਨੂੰ ਰੂਸ ਦੇ ਇਤਿਹਾਸ ਸ਼ਹੀਦ ਭਗਤ ਸਿੰਘ ਇੱਥੇ ਉਦੋਂ ਦੇ ਰੂਸ ਦੀ ਗੱਲ ਕਰ ਰਹੇ ਹਨ ਜਦੋਂ ਉੱਥੇ ਕਿਰਤੀਆਂ ਦਾ ਰਾਜ-ਭਾਗ ਸੀ, (ਇਸ ਲਈ ਇਸਨੂੰ ਅੱਜ ਦੇ ਰੂਸ ਵਜੋਂ ਨਾ ਸਮਝਿਆ ਜਾਵੇ-ਲੇਖਕ) ਦਾ ਪਤਾ ਹੈ ਉਹ ਜਾਣਦੇ ਹਨ ਕਿ ਜ਼ਾਰ ਦੇ ਵੇਲੇ ਉਥੇ ਵੀ ਇਹੋ ਭਾਰਤ ਵਾਲੀ ਹਾਲਤ ਸੀ, ਉਥੇ ਵੀ ਕਿੰਨੇ ਹੀ ਫਿਰਕੇ ਸਨ ਜਿਹੜੇ ਆਪਸ ਵਿੱਚ ਛਿੱਤਰ-ਪੌਲਾ ਹੀ ਖੜਕਾਉਂਦੇ ਰਹਿੰਦੇ ਸਨ ਪਰ ਜਿਸ ਦਿਨ ਤੋਂ ਕਿਰਤੀ ਰਾਜ ਹੋਇਆ ਹੈ ਉਥੇ ਨਕਸ਼ਾ ਹੀ ਬਦਲ ਗਿਆ ਹੈ। ਹੁਣ ਉੱਥੇ ਕਦੇ ਫਸਾਦ ਹੋਈ ਹੀ ਨਹੀਂ, ਹੁਣ ਉੱਥੇ ਹਰ ਇੱਕ ਨੂੰ 'ਇਨਸਾਨ' ਸਮਝਿਆ ਜਾਂਦਾ ਹੈ 'ਧਰਮੀ' ਨਹੀਂ। ਜ਼ਾਰ ਦੇ ਵੇਲੇ ਲੋਕਾਂ ਦੀ ਆਰਥਕ ਦਸ਼ਾ ਬਹੁਤ ਭੈੜੀ ਸੀ। ਇਸ ਲਈ ਸਭ ਫਸਾਦ-ਝਗੜੇ ਹੁੰਦੇ ਸਨ। ਪਰ ਹੁਣ ਰੂਸੀਆਂ ਦੀ ਆਰਥਿਕ ਹਾਲਤ ਸੁਧਰ ਗਈ ਹੈ ਤੇ ਉਨ੍ਹਾਂ ਵਿੱਚ ਸ਼੍ਰੇਣੀ-ਜਾਗ੍ਰਿਤੀ ਘਰ ਕਰ ਗਈ ਹੈ, ਇਸ ਲਈ ਉੱਥੇ ਹੁਣ ਕਦੇ ਕੋਈ ਫਸਾਦ ਸੁਨਣ ਵਿੱਚ ਹੀ ਨਹੀਂ ਆਏ।" ਪਰ ਫਿਰ ਵੀ ਜਿੰਨਾ ਚਿਰ ਉੱਪਰ ਜ਼ਿਕਰ ਕੀਤਾ ਗਿਆ ਟੀਚਾ ਪ੍ਰਾਪਤ ਨਹੀਂ ਕੀਤਾ ਜਾਂਦਾ ਉਨ੍ਹਾਂ ਚਿਰ ਸਮੁੱਚੀਆਂ ਫਿਰਕਾਪ੍ਰਸਤ ਵਿਰੋਧੀ ਸ਼ਕਤੀਆਂ ਨੂੰ ਕੁੱਝ ਹੇਠ ਲਿਖੀਆਂ ਮੰਗਾਂ 'ਤੇ ਇੱਕ-ਜੁੱਟ ਹੋ ਕੇ ਜੱਦੋਜਹਿਦ ਵੀ ਕਰਨੀ ਚਾਹੀਦੀ ਹੈ:

1. **ਧਰਮ ਨੂੰ ਸਿਆਸਤ ਨਾਲੋਂ ਵੱਖ ਕਰਨਾ।**
2. **ਕਿਸੇ ਵੀ ਧਰਮ ਨੂੰ ਕਿਸੇ ਵੀ ਰੂਪ ਵਿੱਚ ਸਰਕਾਰੀ ਖਜ਼ਾਨੇ 'ਚੋਂ ਦਿੱਤੀ ਜਾਣ ਵਾਲੀ ਮੱਦਦ 'ਤੇ ਬੰਦਸ਼ ਲਵਾਉਣਾ।**
3. **ਸਰਕਾਰ ਵਿੱਚ ਧਰਮ ਦਾ ਕੋਈ ਦਖਲ ਅਤੇ ਨਾ ਹੀ ਸਰਕਾਰ ਦਾ ਕਿਸੇ ਧਰਮ ਵਿੱਚ ਦਖਲ ਬੰਦ ਕਰਵਾਉਣਾ।**
4. **ਧਰਮ ਨੂੰ ਵਿਅਕਤੀ ਦਾ ਨਿੱਜੀ ਮਸਲੇ ਤੱਕ ਸੀਮਤ ਰੱਖਣਾ।**
5. **ਧਾਰਮਿਕ ਆਜ਼ਾਦੀ ਦੇ ਨਾਲ ਨਾਲ ਧਰਮ ਸਬੰਧੀ ਲਿਖਣ ਬੋਲਣ 'ਤੇ ਧਰਮ ਦੀ ਬੇਹੁਰਮਤੀ ਦੇ ਨਾਂਅ ਹੇਠ ਵਿਚਾਰਾਂ ਦੇ ਪ੍ਰਗਟਾਵੇ ਦੀ ਆਜ਼ਾਦੀ 'ਤੇ ਕੀਤੇ ਜਾਣ ਵਾਲੇ ਹਮਲਿਆਂ ਨੂੰ ਸੰਗੀਨ ਜੁਰਮ ਹੇਠ ਸਜ਼ਾ ਦਾ ਵਿਧੀ-ਵਿਧਾਨ ਬਣਾਉਣਾ।**
6. **ਫਿਰਕੂ ਸਿਆਸੀ ਪਾਰਟੀਆਂ ਦੀ ਮਾਨਤਾ ਰੱਦ ਕਰਵਾਉਣਾ।**



**ਯਾਦ ਵਿੱਚ**

ਸ਼੍ਰੋਮਣੀ ਕਵੀਸ਼ਰ ਕਰਨੈਲ ਸਿੰਘ ਪਾਰਸ ਵਲੋਂ 93 ਸਾਲ ਦੀ ਉਮਰ ਭੋਗ ਕੇ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਵੱਲੋਂ ਅਕਸਰ ਤਰਕਸ਼ੀਲ ਸੁਸਾਇਟੀ ਦੇ ਕਾਰਜਾਂ ਦੀ ਕੀਤੀ ਗਈ ਪ੍ਰਸ਼ੰਸਾ ਅਤੇ ਐਲਾਨੀਆ ਨਾਸਤਕੀ ਵਿਚਾਰਾਂ ਲਈ ਯਾਦ ਕਰਦੇ ਹਾਂ। ...ਅਦਾਰਾ

# ਸਾਡੇ ਕੋਲ ਬੌਧਿਕ ਸਮਰੱਥਾ ਹੈ

-ਡਾ. ਸ਼ਿਆਮ ਸੁੰਦਰ ਦੀਪਤੀ

ਜਾਨਵਰਾਂ ਤੋਂ ਵੱਖਰੇ ਹੋਣ ਦੀ ਗੱਲ ਕੋਈ ਪਹਿਲੀ ਵਾਰ ਨਹੀਂ ਹੋ ਰਹੀ। ਹਰ ਵਿਦਵਾਨ ਨੇ ਚਾਹੇ ਉਹ ਕਿਸੇ ਵੀ ਖ਼ੇਤਰ ਨਾਲ ਸੰਬੰਧਤ ਰਿਹਾ ਹੋਵੇ, ਆਪਣੀ ਵਿਚਾਰ ਚਰਚਾ ਵਿੱਚ ਕਿਤੇ ਨਾ ਕਿਤੇ ਇਹ ਵਾਕ ਜ਼ਰੂਰ ਵਰਤਿਆ ਹੈ ਕਿ 'ਮਨੁੱਖ ਦੀ ਇਹ ਵਿਲੱਖਣਤਾ ਹੈ' ਭਾਵ ਇਹ ਕਾਰਜ ਮਨੁੱਖ ਦੇ ਹਿੱਸੇ ਆਇਆ ਹੈ ਚਾਹੇ ਉਹ ਵਿਗਿਆਨਕ ਖ਼ੋਜੀ ਹੈ, ਚਾਹੇ ਭਾਸ਼ਾ ਦਾ ਮਾਹਿਰ ਤੇ ਚਾਹੇ ਕੋਈ ਮਨੋਵਿਗਿਆਨਕ ਚਿੰਤਕ। ਇੱਥੋਂ ਤੱਕ ਕਿ ਦਰਸ਼ਕ ਸ਼ਾਸਤਰੀ ਤੇ ਧਾਰਮਿਕ ਸੰਸਥਾਵਾਂ ਵੱਲੋਂ ਵੀ ਆਪਣੇ ਪ੍ਰਵਚਨ-ਉਲੇਖਾਂ ਵਿੱਚ ਇਹ ਗੱਲ ਕਹੀ ਜਾਂਦੀ ਹੈ। ਇੱਥੇ ਫ਼ਰਕ ਇਹ ਹੈ ਕਿ ਉਸ ਦਲੀਲ ਦਾ ਆਧਾਰ ਵਿਗਿਆਨਕ ਨਹੀਂ ਹੁੰਦਾ ਜਾਂ ਬਹੁਤੀ ਵਾਰੀ ਮਨੁੱਖੀ ਵਿਕਾਸ ਦੀ ਲੜੀ ਦੇ ਮੇਚੇ ਦਾ ਨਹੀਂ ਹੁੰਦਾ। ਜੇਕਰ ਗ਼ੌਰ ਨਾਲ ਵੇਖੀਏ ਤੇ ਵਿਗਿਆਨਕ ਨਜ਼ਰੀਏ ਤੋਂ ਵਾਚੀਏ-ਵਿਸ਼ਲੇਸ਼ਿਤ ਕਰੀਏ ਤਾਂ ਕੋਈ ਇਸ ਤਰ੍ਹਾਂ ਦਾ ਵੀ ਵਖ਼ਰੇਵਾਂ ਨਹੀਂ ਹੈ। ਖ਼ਾਸ ਕਰਕੇ ਸਰੀਰਕ ਬਣਤਰ ਅਤੇ ਕਾਰਜ ਪ੍ਰਨਾਲੀ ਦੇ ਪੱਖ ਤੋਂ, ਜੋ ਨਿਰੋਲ ਮਨੁੱਖ ਨੂੰ ਪ੍ਰਾਪਤ ਹੋਵੇ। ਇਹ ਮਨੁੱਖੀ ਕਾਰਜਾਂ ਦੀ ਵਿਕਾਸ ਲੜੀ ਹੈ। ਜੇਕਰ ਇਸ ਪ੍ਰਕ੍ਰਿਆ ਨੂੰ ਰਵਾਨਗੀ ਜਾਂ ਤਰਤੀਬ ਵਿੱਚ ਵੇਖਣ ਦੀ ਕੋਸ਼ਿਸ਼ ਕਰਾਂਗੇ ਤਾਂ ਨਿਸ਼ਚਿਤ ਹੀ ਮਨੁੱਖ ਜਾਨਵਰਾਂ ਵਿੱਚ ਵਿਕਸਿਤ ਹੋਇਆ ਸਪਸ਼ਟ ਪ੍ਰਤੀਤ ਹੋਵੇਗਾ। ਸਮਾਜਿਕ ਪ੍ਰਬੰਧ ਦੀ ਹੋਂਦ ਵੀ ਇਸੇ ਲੜੀ ਨਾਲ ਹੀ ਜੁੜਦੀ ਹੈ।

ਇਨ੍ਹਾਂ ਵਖ਼ਰੇਵਿਆਂ ਤਹਿਤ ਹੀ ਗੱਲ ਚੱਲ ਰਹੀ ਸੀ ਕਿ ਮਨੁੱਖ ਕੋਲ ਦੋ ਪ੍ਰਬੰਧ ਹਨ। ਉਹ ਦੋ ਤਰ੍ਹਾਂ ਦੇ ਨੇਮਾਂ ਹੇਠ ਕਾਰਜਸ਼ੀਲ ਹੁੰਦਾ ਹੈ। ਇੱਕ ਹੈ ਕੁਦਰਤ ਦਾ ਕਾਨੂੰਨ ਤੇ ਦੂਸਰਾ ਹੈ ਉਸ ਦਾ ਆਪਣਾ ਸਿਰਜਿਆ ਸਮਾਜਿਕ ਪ੍ਰਬੰਧ ਪਰ ਜੇਕਰ ਸਮਾਜਿਕ ਪ੍ਰਬੰਧ ਦੀ ਸ਼ੁਰੂਆਤ ਦੀ ਪੜਚੋਲ ਕਰਾਂਗੇ ਤਾਂ ਇਹ ਵੀ ਕਿਤੋਂ ਉੱਪਰੋਂ, ਰੱਬੀ ਦਾਤ ਤੋਂ ਹਾਸਲ ਹੋਇਆ ਨਹੀਂ ਹੈ। ਇਹ ਵੀ ਮਨੁੱਖੀ ਕਾਰਜ-ਕਰਮ ਵਿੱਚੋਂ, ਜ਼ਰੂਰਤ ਵਿੱਚੋਂ ਪੈਦਾ ਹੋਇਆ ਹੈ। ਤੁਸੀਂ ਇਸ ਤੱਥ ਤੋਂ ਅੰਦਾਜ਼ਾ ਲਗਾਓ ਕਿ ਜੀਵ ਵਿਗਿਆਨ ਦੇ ਪਹਿਲੂ ਤੋਂ ਮਨੁੱਖਾਂ ਵਿੱਚ, ਬੱਚੇ ਦੇ ਜਨਮ ਪਿੱਛੋਂ, ਬੱਚੇ ਨੂੰ ਸਾਂਭਣ ਦਾ ਸਮਾਂ ਸਭ ਤੋਂ ਅਹਿਮ ਹੈ। ਸਾਰੇ ਜੀਵ ਚਾਹੇ ਉਹ ਪੰਛੀ ਹੋਣ ਤੇ ਚਾਹੇ ਥਣਧਾਰੀ ਪ੍ਰਾਣੀ, ਬੱਚੇ ਨੂੰ ਜਨਮ ਤੋਂ ਬਾਅਦ ਖਵਾਉਂਦੇ ਪਿਲਾਉਂਦੇ ਹਨ ਤੇ ਕੁਝ ਸਮੇਂ ਮਗਰੋਂ ਉਸ ਨੂੰ ਆਜ਼ਾਦ ਛੱਡ ਦਿੰਦੇ ਹਨ। ਮਨੁੱਖਾਂ ਵਿੱਚ ਬੱਚੇ ਨੂੰ ਆਜ਼ਾਦ ਛੱਡ ਦੇਣ ਦਾ ਸਮਾਂ ਸਭ ਤੋਂ ਲੰਮੇਰਾ ਹੈ। ਸਮਾਜਿਕ ਨੇਮ ਪ੍ਰਬੰਧ ਅਧੀਨ ਤਾਂ ਭਾਵੇਂ ਇਹ ਵੀਹ ਪੰਝੀ ਸਾਲ ਤੱਕ ਦਾ ਹੋਵੇ ਪਰ ਜੀਵ ਵਿਗਿਆਨਕ ਪੱਖ ਤੋਂ ਵੀ, ਬੱਚਾ ਪੰਜ ਛੇ ਮਹੀਨੇ ਤੋਂ ਪਹਿਲਾਂ ਤਾਂ ਰਿੜ੍ਹ ਹੀ ਨਹੀਂ ਸਕਦਾ। ਕਰੀਬ ਇੱਕ ਸਾਲ ਦੀ ਉਮਰ ਤੇ ਤੁਰਨਾ ਅਤੇ ਫਿਰ ਦੌੜਨਾ ਸਿਖ਼ਦਾ ਹੈ। ਇਸ ਤਰ੍ਹਾਂ ਜੇਕਰ ਬੱਚੇ ਨੂੰ ਆਜ਼ਾਦ ਕਰਨਾ ਹੋਵੇ ਤਾਂ ਘੱਟੋ ਘੱਟ ਦੋ ਸ਼ਰਤਾਂ ਕਿ ਉਹ ਆਪਣੇ ਲਈ ਖ਼ੁਰਾਕ ਦੀ ਭਾਲ ਲਈ ਜਾ ਸਕੇ ਤੇ ਕਿਸੇ ਆਫ਼ਤ ਦੀ ਹਾਲਤ ਵਿੱਚ ਭੱਜ ਨੱਠ ਸਕੇ, ਜ਼ਰੂਰੀ ਹਨ। ਇਹ ਜੀਵ ਵਿਕਾਸ ਦਾ ਅਮਲ ਮਾਂ ਬੱਚੇ ਨੂੰ ਕਾਫ਼ੀ ਸਮਾਂ ਇਕੱਠਾ ਰੱਖਦਾ ਹੈ ਤੇ ਇਸ ਦੌਰਾਨ ਮਾਂ ਬੱਚੇ ਦਾ ਲਗਾਵ ਹੋ ਜਾਂਦਾ ਹੈ। ਇਸ ਤਰ੍ਹਾਂ ਇਹ ਲਗਾਵ ਦਾ ਆਧਾਰ ਹੀ ਪਰਿਵਾਰ ਅਤੇ ਸਮਾਜ ਦਾ, ਮਿਲ ਕੇ ਰਹਿਣ ਦਾ ਆਧਾਰ ਬਣਿਆ। ਫਿਰ ਮਿਲ ਕੇ ਰਹਿਣ ਲਈ ਸੁਚੇਤ ਤੌਰ ਤੇ ਨਿਯਮ ਬਣੇ। ਕਹਿਣ ਤੋਂ ਭਾਵ ਇਹ ਕਿ ਜੀਵ ਪ੍ਰਬੰਧ ਅਤੇ ਸਮਾਜਿਕ ਪ੍ਰਬੰਧ ਇੱਕ ਵਿਕਾਸ ਲੜੀ ਦਾ ਹੀ ਹਿੱਸਾ ਹਨ। ਫਿਰ ਜਦੋਂ ਇਸ ਲੜੀ ਤਹਿਤ ਵਿਕਾਸ ਹੋਇਆ ਤਾਂ ਕੁਝ ਹੋਰ ਵਖ਼ਰੇਵੇਂ ਤਾਂ ਹੋਣੇ ਹੀ ਸਨ।

ਪਿੱਛੇ ਜਿਹੇ ਇੱਕ ਪਾਠਕ ਨੇ ਆਪਣਾ ਪ੍ਰਤੀਕਰਮ ਜਾਹਿਰ ਕਰਦਿਆਂ ਕਿਹਾ ਕਿ ਤੁਸੀਂ ਇਹ ਕੀ ਮਨੁੱਖ ਅਤੇ ਜਾਨਵਰਾਂ ਵਿੱਚ ਵਖ਼ਰੇਵਾਂ ਉਲੀਕਣ ਲੱਗੇ ਹੋਏ ਹੋ? ਕੋਈ ਫ਼ਰਕ ਨਹੀਂ ਹੈ। ਮਨੁੱਖ ਜਾਨਵਰ ਹੀ ਹੈ। ਮੈਂ ਕਿਹਾ, 'ਮੈਂ ਕਦੋਂ ਇਨਕਾਰੀ ਹਾਂ, ਮੈਂ ਤਾਂ ਖ਼ੁਦ ਗੱਲ ਇੱਥੋਂ ਸ਼ੁਰੂ ਕਰਦਾ ਹਾਂ ਕਿ ਮਨੁੱਖ ਜੀਵ ਜਗਤ ਦਾ ਅੰਗ ਹੈ ਤੇ ਹੌਲੀ-ਹੌਲੀ ਉਹ ਆਪਣੇ ਕਾਰਜ ਕਰਮ ਰਾਹੀਂ ਇਨ੍ਹਾਂ ਤੋਂ ਅੱਡ ਹੋਇਆ ਹੈ।' ਸਾਰੇ ਜੀਵਾਂ ਦੇ ਵਖ਼ਰੇਵੇਂ ਦਾ ਕਾਰਣ ਵਿਕਾਸ ਲੜੀ, ਵਾਤਾਵਰਣ ਨਾਲ ਖ਼ਹਿਬੜਨਾ ਆਦਿ ਹੀ ਹੈ ਜਿਸ ਤਰ੍ਹਾਂ ਦੀਆਂ ਜੀਵਨ ਹਾਲਤਾਂ ਬਣੀਆਂ, ਜੀਵ ਉਸ ਨਾਲ ਜੂਝਿਆ ਤੇ ਅੱਗੇ ਵਧਿਆ। ਸਰੀਰ ਨੇ ਆਪਣੀ ਸਮਰੱਥਾ ਵਧਾਈ, ਸਰੀਰਕ ਬਦਲਾਅ ਹੋਏ। ਲੋੜ ਮੁਤਾਬਕ ਜੀਵਾਂ ਨੇ ਆਪਣੇ ਆਪ ਨੂੰ ਸਮੇਂ ਦੇ ਹਾਣ ਦਾ ਜਿਉਣ ਜੋਗ ਜੀਵ ਬਣਾਇਆ। ਪਾਠਕ ਸੱਜਣ ਦਾ ਮੱਤ ਸੀ ਕਿ ਕੋਈ ਬਦਲਾਅ ਨਹੀਂ ਹੋਏ। ਉਸ ਨੇ ਆਪਣੇ ਗਿਆਨ ਵਿੱਚੋਂ ਦਲੀਲ ਦਿੱਤੀ ਕਿ ਬਾਂਦਰ ਆਪਣੀ ਜਾਤੀ ਦੇ ਹੋਰ ਮੈਂਬਰਾਂ/ਝੁੰਡ ਤੇ ਕਾਬਜ ਹੋ ਕੇ ਉਸ ਦੀਆਂ ਸਾਰੀਆਂ ਮਾਦਾ ਮੈਂਬਰਾਂ ਨੂੰ ਆਪਣੇ ਅਧੀਨ ਕਰ ਲੈਂਦਾ ਹੈ। ਮਨੁੱਖ ਵਿੱਚ ਵੀ ਇਹੋ ਸੁਭਾਅ ਹੈ, ਉਹ ਨਹੀਂ ਬਦਲਿਆ।

ਮੈਂ ਕਿਹਾ, ਚਲੋ ਛੱਡੋ ਇਸ ਗੱਲ ਨੂੰ, ਤੁਸੀਂ ਦੱਸੋ ਕਿ



ਪੂਰੇ ਇਤਿਹਾਸਕ ਪਰਿਪੇਖ ਵਿੱਚ ਕੋਈ ਵੀ ਚੰਗਿਆਈ ਤੁਹਾਨੂੰ ਨਜ਼ਰ ਨਹੀਂ ਆਈ। ਕਿਸੇ ਤਰ੍ਹਾਂ ਦਾ ਕੋਈ ਵਿਕਾਸ ਨਜ਼ਰ ਨਹੀਂ ਆਉਂਦਾ? ਉਸ ਨੇ ਕਿਹਾ, 'ਸਾਰੇ ਸਵਾਰਥੀ-ਮਤਲਬੀ ਹਨ। ਹਰ ਹੀਲੇ ਆਪਣਾ ਕੰਮ ਸਾਰਦੇ ਹਨ, ਆਪਣਾ ਡੰਗ ਟਪਾਉਂਦੇ ਹਨ, ਮਨੁੱਖ ਨੂੰ ਹਰ ਚੰਗਿਆਈ ਬੁਰਾਈ ਦਾ ਗਿਆਨ ਹੈ ਪਰ ਕੋਈ ਵੀ ਇਸ ਸਮਝ ਨੂੰ ਅਪਨਾਉਂਦਾ ਨਹੀਂ। ਘੱਟੋ ਘੱਟ ਮੇਰੇ ਘੇਰੇ ਵਿੱਚ ਤਾਂ ਕੋਈ ਵੀ ਨਹੀਂ, ਇੱਕ ਵੀ ਨਹੀਂ। ਸਭ ਆਪਣੇ ਬਾਰੇ ਸੋਚਦੇ ਹਨ।'

ਮੈਂ ਆਪਣੀ ਸਮਝ ਮੁਤਾਬਕ ਫਿਰ ਕਿਹਾ, 'ਦੇਖੋ! ਏਨੀ ਉਦਾਸ ਤਸਵੀਰ ਵੀ ਨਹੀਂ ਹੈ। ਨਾਲੇ ਤੁਸੀਂ ਅੰਦਾਜ਼ਾ ਲਗਾ ਕੇ ਵੇਖੋ, ਧਰਤੀ ਉੱਪਰ ਜ਼ਿੰਦਗੀ ਦੀ ਗਾਥਾ ਲੱਖਾਂ ਕਰੋੜਾਂ ਸਾਲਾਂ ਦੀ ਹੈ ਤੇ ਉਸ ਵਿੱਚੋਂ ਮਨੁੱਖ ਦੀ ਕਹਾਣੀ ਸਿਰਫ਼ ਪੰਜ ਛੇ ਹਜ਼ਾਰ ਸਾਲ ਹੀ ਪੁਰਾਣੀ ਹੈ। ਇਹ ਵਿਕਾਸ ਸਮਾਂ ਕੋਈ ਬਹੁਤਾ ਜ਼ਿਆਦਾ ਨਹੀਂ ਹੈ। ਇਨ੍ਹਾਂ ਸਾਲਾਂ ਵਿੱਚ ਉਸ ਨੇ ਵਿਵਹਾਰਕ ਅਮਲ ਕੀਤਾ, ਤਜਰਬਿਆਂ ਤੋਂ ਸਿੱਖਿਆ ਤੇ ਖ਼ੋਜਾਂ ਕੀਤੀਆਂ। ਖ਼ੋਜਾਂ ਨੂੰ ਸੋਧਿਆ। ਸਮਾਜਿਕ ਪ੍ਰਬੰਧ ਲਾਗੂ ਕਰਦਿਆਂ ਵੀ ਉਸ ਨੇ ਕਈ ਕੁਝ ਸਿੱਖਿਆ ਹੈ। ਗ਼ਲਤੀਆਂ-ਸੋਧ-ਸਿੱਖਿਆ-ਵਿਵਹਾਰ ਇਸ ਦੇ ਲਈ ਪੰਜ ਕੁ ਹਜ਼ਾਰ ਸਾਲ ਕੋਈ ਬਹੁਤਾ ਲੰਮਾ ਸਮਾਂ ਨਹੀਂ ਹੈ।'

ਪਰ ਉਹ ਹੱਸ ਕੇ ਬੋਲਿਆ, 'ਪੰਜ ਹਜ਼ਾਰ ਸਾਲ ਥੋੜ੍ਹੇ ਹਨ?' (ਮਨੁੱਖ ਨੂੰ ਆਪਣੀ 60-70 ਸਾਲ ਉਮਰ ਦੇ ਮੁਕਾਬਲੇ ਤਾਂ ਬਹੁਤ ਜ਼ਿਆਦਾ ਲਗਦੇ ਹਨ।) ਮੈਂ ਗੱਲ ਜਾਰੀ ਰਖਦਿਆਂ ਕਿਹਾ, 'ਕੀ ਪੂਰੇ ਇਤਿਹਾਸਕ ਪਰਿਪੇਖ ਵਿੱਚ ਤੇ ਉਸ ਵਿੱਚੋਂ ਵੀ ਵੱਖ-ਵੱਖ ਖ਼ੇਤਰਾਂ ਵਿੱਚ ਜਿਵੇਂ ਸਿੱਖਿਆ, ਵਿਗਿਆਨ, ਮੈਡੀਕਲ ਵਿਚਾਰਧਾਰਾ, ਰਾਜਨੀਤੀ ਆਦਿ ਵਿੱਚ ਕੋਈ ਤਬਦੀਲੀ, ਵਿਕਾਸ ਨਜ਼ਰ ਨਹੀਂ ਆਉਂਦਾ?'ਇਹ ਤਾਂ ਅਸੀਂ ਜਾਣਦੇ ਹੀ ਹਾਂ ਕਿ ਪਹਿਲਾਂ ਗ਼ੁਲਾਮੀ ਦਾ ਯੁੱਗ ਸੀ। ਫਿਰ ਰਾਜੇ ਮਹਾਰਾਜੇ ਰਹੇ, ਇਸੇ ਤਰ੍ਹਾਂ ਜਗੀਰਦਾਰੀ ਦਾ ਸਮਾਂ ਸੀ ਤੇ ਹੌਲੀ-ਹੌਲੀ ਡੈਮੋਕ੍ਰੇਸੀ ਵੱਲ ਆਏ।' ਮੇਰੇ ਡੈਮੋਕ੍ਰੇਸੀ ਸ਼ਬਦ ਬੋਲਦਿਆਂ ਹੀ ਉਹ ਫਿਰ ਹੱਸਿਆ, 'ਕਿਹੜੀ ਡੈਮੋਕ੍ਰੇਸੀ ਦੀ ਗੱਲ ਕਰਦੇ ਹੋ?'

ਮੈਂ ਗੱਲ ਨੂੰ ਇੱਕ ਨੁਕਤੇ ਤੇ ਆ ਕੇ ਨਿਪਟਾਇਆ, 'ਮੈਂ ਤੁਹਾਡੇ ਵਿਸ਼ਲੇਸ਼ਣੀ ਅੰਦਾਜ਼ ਤੋਂ ਮੁਨਕਰ ਨਹੀਂ। ਜੋ ਕੁਝ ਤੁਸੀਂ ਮਹਿਸੂਸ ਕਰਦੇ ਹੋ, ਮੈਂ ਉਸ ਦਾ ਵਿਰੋਧ ਨਹੀਂ ਕਰਦਾ। ਇਹ ਸਿਰਫ਼ ਤੁਹਾਡਾ ਹੀ ਨਹੀਂ, ਬਹੁ ਗਿਣਤੀ ਲੋਕਾਂ ਦੇ ਅਨੁਭਵ ਦਾ ਹਿੱਸਾ ਹੈ। ਮੇਰਾ ਮਕਸਦ ਸਿਰਫ਼ ਤੇ ਸਿਰਫ਼ ਮਨੁੱਖ ਦੀਆਂ ਅੱਛਾਈਆਂ ਉਲੀਕਣਾ ਹੈ ਤੇ ਇਸ ਵਿੱਚ ਕੋਈ ਦੋ ਰਾਅਵਾਂ ਨਹੀਂ ਕਿ ਉਹ ਉਸ ਵਿੱਚ ਮੌਜੂਦ ਹਨ। ਮੈਂ ਸਮਝਦਾ ਹਾਂ ਕਿ ਮਨੁੱਖ ਵਿੱਚ ਸਮਰਥਾ ਹੈ, ਉਹ ਇੱਕ ਵਧੀਆ ਦੁਨੀਆਂ ਸਿਰਜਣ ਦੇ ਕਾਬਲ ਹੈ। ਇੱਕ ਗੱਲ ਹੋਰ ਹੈ ਕਿ ਇਸ ਨੂੰ ਬੇਹਤਰ, ਹੋਰ ਬੇਹਤਰ ਬਣਨ ਬਣਾਉਣ ਵਿੱਚ ਕਿੰਨੇ ਹਜ਼ਾਰ ਸਾਲ ਲਗਦੇ ਹਨ।' ਉਸ ਪਾਠਕ ਸੱਜਣ ਦਾ ਮੱਤ ਸੀ ਕਿ ਮੈਂ ਐਵੇਂ ਹੀ ਵਾਧੂ ਜਾਂ ਕਹਿ ਲਵੋ ਫ਼ਾਲਤੂ ਆਸਵੰਦ ਹਾਂ। ਇਸ ਤਰ੍ਹਾਂ ਦੇ ਵਿਚਾਰ ਪਹਿਲਾਂ ਵੀ ਇੱਕ ਸਾਥੀ ਨੇ ਮੇਰੇ ਨਾਲ ਸਾਂਝੇ ਕੀਤੇ ਸਨ ਕਿ ਤੁਹਾਨੂੰ ਮਨੁੱਖ ਵਿੱਚ ਬੁਰਾਈ ਦਿਸਦੀ ਹੀ ਨਹੀਂ ਕਿਉਂਕਿ ਇਸ ਵਿਚਾਰ ਲੜੀ ਅਧੀਨ ਮੈਂ ਪਹਿਲਾਂ ਜੋ ਚਰਚਾ ਕਰ ਚੁੱਕਿਆ ਹਾਂ, ਉਹ ਵਿਸ਼ੇ ਹਨ : ਮਨੁੱਖ ਕੋਲ ਤੀਸਰੀ ਅੱਖ ਹੈ, ਮਨੁੱਖ ਕੋਲ ਵਿਰਾਸਤ ਹੈ, ਮਨੁੱਖ ਕੋਲ ਮਾਨਵਤਾ ਦਾ ਕਾਨੂੰਨ ਹੈ ਵਗੈਰਾ। ਇਹ ਸਾਰੇ ਹੀ ਮਨੁੱਖ ਦੇ ਚੰਗੇ ਪੱਖ ਉਜਾਗਰ ਕਰਨ ਵਾਲੇ ਪਹਿਲੂ ਹਨ। ਮੈਂ ਉਸ ਪਾਠਕ ਨੂੰ ਵੀ ਇਹੀ ਕਿਹਾ, ਮਨੁੱਖ ਵਿੱਚ ਬੁਰਾਈ ਵੀ ਹੈ, ਘਾਟਾਂ-ਕਮੀਆਂ ਵੀ ਜ਼ਰੂਰ ਹਨ ਪਰ ਸਵਾਲ ਹੈ ਉਹ ਕੀ ਕੁਝ ਚੰਗਾ ਹੈ, ਜਿਸ ਨੂੰ ਉਭਾਰਿਆ ਜਾਵੇ ਅਤੇ ਵਧੇਰੇ ਵਿਕਸਿਤ ਕੀਤਾ ਜਾ ਸਕੇ।

ਮੈਂ ਇਸ ਸਾਰੀ ਗੱਲ ਨੂੰ ਵਿਗਿਆਨਕ ਪਰਿਪੇਖ ਅਤੇ ਮਨੁੱਖੀ ਜੀਵ ਵਿਕਾਸ ਦੇ ਪਹਿਲੂ ਤੋਂ, ਇੱਕ ਉਦਾਹਰਣ ਪੇਸ਼ ਕਰਦਾ ਹਾਂ। ਸਾਡੇ ਕੋਲ ਜਾਨਵਰਾਂ ਨਾਲੋਂ ਸਭ ਤੋਂ ਵੱਡਾ ਦਿਮਾਗ਼ ਹੈ। ਬਾਕੀ ਅੰਗਾਂ ਨੂੰ ਇੱਕ ਵਾਰੀ ਪਾਸੇ ਛੱਡ ਦੇਈਏ ਤੇ ਦਿਮਾਗ਼ ਦੇ ਵਿਕਾਸ ਦੀ ਗੱਲ ਕਰੀਏ ਤਾਂ ਅੱਜ ਅਸੀਂ ਕਹਿ ਸਕਦੇ ਹਾਂ ਕਿ ਇਸ ਦੇ ਦੋ ਮੁੱਖ ਹਿੱਸੇ ਹਨ : ਸੈਰੀਬਰਮ ਤੇ ਸੈਰੀਬੈਲਮ। ਵੱਡਾ ਦਿਮਾਗ਼ ਤੇ ਛੋਟਾ ਦਿਮਾਗ਼। ਵੱਡਾ ਦਿਮਾਗ਼ ਮਨੁੱਖੀ ਸੋਚ ਦਾ, ਤਰਕਸ਼ੀਲਤਾ, ਵਿਵੇਕ ਅਤੇ ਗਿਆਨ ਬੋਧ ਦਾ ਕੇਂਦਰ ਹੈ। ਛੋਟਾ ਹਿੱਸਾ ਸੈਰੀਬੈਲਮ, ਜਾਨਵਰੀ ਪ੍ਰਵਿਰਤੀਆਂ (ਇਸ ਦੇ ਲਈ ਵਧੇਰੇ ਢੁਕਵਾਂ ਸ਼ਬਦ ਹੈ : ਕੁਦਰਤੀ ਪ੍ਰਵਿਰਤੀਆਂ, ਜੋ ਕਿ ਜਾਨਵਰਾਂ ਵਿੱਚ ਵੱਧ ਹਨ ਤੇ ਜੋ ਮਨੁੱਖਾਂ ਵਿੱਚ ਵੀ ਹਨ ਅਤੇ ਸਾਨੂੰ ਉਹ ਕੁਦਰਤੀ ਪ੍ਰਵਿਰਤੀਆਂ, ਜਾਨਵਰੀ ਪ੍ਰਵਿਰਤੀਆਂ ਲਗਦੀਆਂ ਹਨ। ) ਦਾ ਹਿੱਸਾ ਹੈ। ਜਿਸ ਵਿੱਚ ਗੁੱਸਾ, ਈਰਖ਼ਾ, ਲੜਾਈ-ਝਗੜਾ, ਮਾਰ ਕੁਟਾਈ, ਬੇਕਾਬੂ ਹੋਣਾ ਆਦਿ ਆਉਂਦੇ ਹਨ।

ਵੱਡਾ ਹਿੱਸਾ ਮੁੱਖ ਤੌਰ ਤੇ ਸਮਾਜਿਕ ਪ੍ਰਬੰਧ ਜਾਂ ਨੈਤਿਕ ਨਿਯਮਾਂ ਅਧੀਨ ਚੱਲਣ ਵਾਲਾ ਕੇਂਦਰ ਹੈ। ਜਦੋਂ ਵੀ ਕੋਈ ਜਾਨਵਰੀ (ਕੁਦਰਤੀ) ਪ੍ਰਵਿਰਤੀ ਭਾਰੂ ਹੁੰਦੀ ਹੈ ਤਾਂ ਸਮਾਜਿਕ ਨੇਮ ਉਸ ਨੂੰ ਸੋਚਣ ਲਈ ਅਤੇ ਨਿਯਮਾਂ ਮੁਤਾਬਕ ਕਾਰਜਸ਼ੀਲ ਹੋਣ ਲਈ ਪ੍ਰੇਰਦੇ ਹਨ। ਦੋਹਾਂ ਦਾ ਸੰਤੁਲਨ ਆਮ ਤੌਰ ਤੇ ਬਣਿਆ ਰਹਿੰਦਾ ਹੈ। ਵਿਵੇਕ ਬੁੱਧੀ ਦਾ ਕੇਂਦਰ, ਇੱਕ ਤਰ੍ਹਾਂ ਦਾ ਪਹਿਰੇਦਾਰ ਹੈ। ਉਹ ਨੁਕਤਾਚੀਨੀ ਕਰਦਾ ਹੈ, ਵਿਚਾਰ-ਵਟਾਂਦਰਾ ਕਰਦਾ ਹੈ। ਕਹਿਣ ਤੋਂ ਭਾਵ ਸਮਝਾਉਂਦਾ ਹੈ। ਇਸ ਲਈ ਇਸ ਨੂੰ ਸਿਆਣਪ ਦਾ ਕੇਂਦਰ ਹੀ ਕਿਹਾ ਜਾਂਦਾ ਹੈ ਕਿ ਉਂਜ ਇਹ ਬੁਰੇ ਭਲੇ ਬਾਰੇ ਚਰਚਾ ਕਰਦਾ ਹੈ। ਇਸ ਗੱਲ ਦੀ ਪੁਸ਼ਟੀ ਇਸ ਤੱਥ ਤੋਂ ਵੀ ਹੋ ਸਕਦੀ ਹੈ ਕਿ ਜਦੋਂ ਕੋਈ ਵਿਅਕਤੀ ਨਸ਼ਾ ਕਰਦਾ ਹੈ,

ਸ਼ਰਾਬ ਦੀ ਗੱਲ ਹੀ ਕਰੀਏ ਭਾਵੇਂ ਕਿਉਂ ਜੋ ਸਮਾਜ ਦੀ ਵਰਤੋਂ ਦੇ ਤਜਰਬੇ ਤੋਂ ਤਕਰੀਬਨ ਸਾਰੇ ਜਾਣੂ ਹਨ ਤਾਂ ਉਹ ਵਿਅਕਤੀ ਬੜਬੋਲਾ ਹੋ ਜਾਂਦਾ ਹੈ। ਕਿਸੇ ਤਰ੍ਹਾਂ ਦੀ ਸੰਗ-ਸ਼ਰਮ ਨਹੀਂ ਮੰਨਦਾ। ਕਾਰਣ ਇਹ ਹੁੰਦਾ ਹੈ ਕਿ ਸ਼ਰਾਬ ਸੈਰੀਬਰਮ (ਵਿਵੇਕਸ਼ੀਲ ਦਿਮਾਗ਼ ਦਾ ਹਿੱਸਾ) ਤੇ ਅਸਰ ਕਰਕੇ ਉਸ ਨੂੰ ਬੇਹੋਸ਼ ਕਰ ਦਿੰਦਾ ਹੈ ਤੇ ਇਸ ਹਿੱਸੇ ਦਾ ਕੰਟਰੋਲ ਸੈਰੀਬੈਲਮ (ਜਾਨਵਰੀ ਪ੍ਰਵਿਰਤੀਆਂ ਵਾਲੇ ਛੋਟੇ ਦਿਮਾਗ਼) ਤੇ ਨਹੀਂ ਰਹਿੰਦਾ। ਇਸ ਤਰ੍ਹਾਂ ਦੀ ਸਥਿਤੀ ਵਿਚ ਸੈਰੀਬੈਲਮ ਦੀਆਂ ਹਰਕਤਾਂ ਵਧ ਜਾਂਦੀਆਂ ਹਨ। ਉਹ ਸਮਾਜਿਕ ਨੇਮਾਂ ਨੂੰ ਨਾ ਮੰਨਦਾ ਹੋਇਆ ਸੰਗ-ਸ਼ਰਮ ਤੋਂ ਪਰ੍ਹੇ, ਨੱਚਦਾ ਟੱਪਦਾ ਹੈ! ਉਸ ਨੂੰ ਕੋਈ ਰੋਕੇ ਤਾਂ ਗੁੱਸਾ ਕਰਦਾ ਹੈ। ਖ਼ਿਲਦਾ ਹੈ, ਲੜਾਈ ਲਈ ਤਤਪਰ ਰਹਿੰਦਾ ਹੈ, ਕੋਈ ਇਸ ਬਾਰੇ ਕਿੰਤੂ ਪ੍ਰੰਤੂ ਕਰ ਸਕਦਾ ਹੈ ਕਿ ਸੰਗ-ਸ਼ਰਮ ਠੀਕ ਹੈ ਜਾਂ ਗ਼ਲਤ। ਕੋਈ ਵਿਅਕਤੀ ਨੱਚਣ ਟੱਪਣ ਬਾਰੇ ਵੀ ਇਸ ਤਰ੍ਹਾਂ ਦੇ ਵਿਚਾਰ ਪੇਸ਼ ਕਰ ਸਕਦਾ ਹੈ। ਸਵਾਲ ਫ਼ਿਰ ਉਹੀ ਹੈ ਕਿ ਸੰਗ-ਸ਼ਰਮ ਦਾ ਸਹੀ ਪਰਿਪੇਖ਼ ਕੀ ਹੈ, ਕਿਸੇ ਵੀ ਹਰਕਤ (ਨੱਚਣ ਟੱਪਣ, ਬੋਲਣ, ਕੱਪੜੇ ਪਹਿਨਣ) ਜਿਸ ਨਾਲ ਸਮਾਜਿਕ ਪਰਿਪੇਖ਼ ਵਿੱਚ 'ਅਸ਼ਲੀਲਤਾ' ਜੁੜੀ ਹੈ ਦਾ ਆਖ਼ਰੀ ਮਕਸਦ ਕੀ ਹੈ। ਫ਼ੈਸਲਾ ਇਨ੍ਹਾਂ ਤੱਥਾਂ ਤੇ ਆਧਾਰਿਤ ਹੁੰਦਾ ਹੈ। ਇੱਥੇ ਗੱਲ ਨੂੰ ਇਸ ਵਿਸ਼ੇ ਤੇ ਕੇਂਦਰਿਤ ਕਰਨ ਦਾ ਹੈ ਕਿ ਮਨੁੱਖ਼ ਵਿੱਚ ਬੌਧਿਕ ਪ੍ਰਵਿਰਤੀਆਂ ਦਾ ਕੇਂਦਰ ਕਿ ਜਾਨਵਰੀ ਪ੍ਰਵਿਰਤੀਆਂ ਵਾਲੀ 'ਰਹਿੰਦ ਖ਼ੂੰਹਦ' ਵੀ ਹੈ ਜੋ ਕਿ ਬਾਕੀ ਜੀਵਾਂ ਤੋਂ ਵੱਖਰੀ ਹੈ।

ਸਾਨੂੰ ਇਹ ਗੱਲ ਸਮਝਣੀ ਚਾਹੀਦੀ ਹੈ ਕਿ ਇਸ ਸਲੀਕੇ ਦੀ ਵੰਡ ਅਤੇ ਵਿਕਾਸ, ਸ਼ੁਰੂ ਤੋਂ ਹੀ ਨਹੀਂ ਸੀ। ਜੇਕਰ ਅਸੀਂ ਰੀੜ੍ਹਧਾਰੀ ਪ੍ਰਾਣੀਆਂ ਤੋਂ ਥਣਧਾਰੀ, ਉਸ ਤੋਂ ਅੱਗੇ ਬਾਂਦਰਾਂ ਤੋਂ ਚੈਂਪਨੀਜ਼ ਅਤੇ ਮਨੁੱਖ਼ ਤੱਕ ਆਈਏ ਤਾਂ ਸੈਰੀਬਰਮ ਅਤੇ ਸੈਰੀਬੈਲਮ ਦਾ ਵਿਕਾਸ ਨਿਰੰਤਰ ਹੋਇਆ ਹੈ ਤੇ ਦੋਹਾਂ ਦੇ ਆਕਾਰ ਦੇ ਅਨੁਪਾਤ ਵਿੱਚ ਕਾਫ਼ੀ ਗੁਣਾਤਮਕ ਤਬਦੀਲੀ ਆਈ ਹੈ। ਮਨੁੱਖ਼ ਦਾ ਵਿਵੇਕਸ਼ੀਲ, ਵਿਸ਼ਲੇਸ਼ਣੀ ਦਿਮਾਗ਼ ਦਾ ਹਿੱਸਾ ਲਗਾਤਾਰ ਵਧਿਆ ਹੈ ਅਤੇ ਦੂਸਰਾ ਸੈਰੀਬੈਲਮ ਵਾਲਾ ਹਿੱਸਾ ਸਮੇਂ ਨਾਲ ਘੱਟ ਹੋਇਆ ਹੈ। ਜਿਵੇਂ-ਜਿਵੇਂ ਮਨੁੱਖ਼ ਨੇ ਹੱਥਾਂ ਤੋਂ ਕੰਮ ਲਿਆ, ਅੰਗੂਠੇ ਦਾ ਸਹਾਰਾ ਲਿਆ, ਸੂਖ਼ਮ ਕਲਾਵਾਂ ਵੱਲ ਧਿਆਨ ਦਿੱਤਾ, ਉਸੇ ਅਨੁਪਾਤ ਵਿੱਚ ਦਿਮਾਗ਼ ਵਿਕਸਿਤ ਹੋਇਆ। ਉਸੇ ਤਰ੍ਹਾਂ ਦਿਮਾਗ਼ ਦੇ ਵਿਕਾਸ ਨੇ ਮਨੁੱਖ਼ੀ ਕਾਰਜ ਖ਼ੇਤਰ ਤੇ ਨਵੇਂ ਰਾਹ ਖ਼ੋਲ੍ਹੇ ਤੇ ਦਿਮਾਗ਼ ਵਿੱਚ ਜਿੱਥੇ ਸਰੀਰ ਦੇ ਹਰ ਅੰਗ ਅਤੇ ਉਸ ਦੇ ਕਾਰਜ ਲਈ ਵੱਖਰੀ ਥਾਂ ਹੈ ਉੱਥੇ ਹੱਥਾਂ ਦੀਆਂ ਉਂਗਲੀਆਂ ਦੇ ਮੁਕਾਬਲੇ ਅੰਗੂਠੇ ਲਈ ਕਾਫ਼ੀ ਥਾਂ ਹੈ ਕਿਉਂ ਜੋ ਅੰਗੂਠਾ ਵੀ ਮਨੁੱਖ਼ ਦੀ ਵਿਲੱਖ਼ਣਤਾ ਹੈ ਤੇ ਬਹੁਤ ਸਾਰੇ ਮਨੁੱਖ਼ੀ ਕਾਰਜ ਅੰਗੂਠੇ ਕਰਕੇ ਸੰਭਵ ਹਨ। ਤੁਸੀਂ ਇੱਕ ਵਾਰ ਆਪਣੇ ਹੱਥ ਨੂੰ ਅੰਗੂਠੇ ਤੋਂ ਬਿਨਾਂ ਸੋਚ ਕੇ ਦੇਖ਼ੋ! ਮਨੁੱਖ਼ ਦੇ ਸਾਰੇ ਸੂਖ਼ਮ ਕਾਰਜ ਸੂਈ ਵਿੱਚ ਧਾਗਾ ਪਾਉਣ ਤੋਂ ਲੈ ਕੇ ਡਾਕਟਰ ਦੀ ਸਰਜਰੀ ਕਰਨ ਤੱਕ, ਲਿਖ਼ਣ ਪੜ੍ਹਨ ਦੇ ਕਾਰਜ ਸਭ ਅਪਾਹਜ ਹੋ ਜਾਣਗੇ। ਇਹ ਵਿਸ਼ੇਸ਼ਤਾ ਹੋਰ ਜੀਵਾਂ ਵਿੱਚ, ਇੱਥੋਂ ਤੱਕ ਕਿ ਚੈਂਪਨੀਜ਼ ਤੱਕ ਪਹੁੰਚਦਿਆਂ ਹੀ ਵਿਕਸਿਤ ਨਹੀਂ ਹੋਈ। ਆਪਣੇ ਆਲੇ ਦੁਆਲੇ ਦੀਆਂ ਖ਼ੋਜਾਂ ਦਾ ਇਤਿਹਾਸ ਜਾਣ ਕੇ ਵੇਖ਼ੋ, ਕੋਈ ਵੀ ਖ਼ੋਜ ਪਹਿਲੇ ਦਿਨ ਹੀ ਸੰਪੂਰਨ ਨਹੀਂ ਸੀ। ਸੈਂਕੜੇ ਸਾਲਾਂ ਦੇ ਵਿਕਾਸ ਅਤੇ ਅਨੇਕਾਂ ਵਾਰ ਰੱਦੋ ਬਦਲ ਕਰਨ ਤੋਂ ਬਾਅਦ ਵੀ, ਬੇਹਤਰੀ ਦੀ ਸੰਭਾਵਨਾ ਮੁੱਕੀ ਨਹੀਂ ਹੈ। ਅਸੀਂ ਕਾਰ, ਸਾਈਕਲ ਦੀ ਖ਼ੋਜ ਲੜੀ ਦੇਖ਼ ਲਈਏ, ਇੰਜਣ ਦੀ ਕਾਰਗੁਜ਼ਾਰੀ, ਤੇਲ ਖ਼ਪਤ ਦੇ ਪੱਖ਼ ਤੋਂ, ਗੱਡੀ ਦੇ ਐਕਸੀਡੈਂਟ ਤੇ ਸਪੀਡ ਦੇ ਪਹਿਲੂ ਤੋਂ ਹਰ ਰੋਜ਼ ਨਵੇਂ ਮਾਡਲ ਆ ਰਹੇ ਹਨ। ਇਹੀ ਤਜਰਬੇ ਹਰ ਖ਼ੇਤਰ ਵਿੱਚ ਜਾਰੀ ਰਹਿੰਦੇ ਹਨ। ਸੰਪੂਰਨਤਾ ਹਾਸਲ ਕਰਨ ਦੀ ਕੋਈ ਮਿਆਦ ਨਹੀਂ ਮਿਥੀ ਜਾ ਸਕਦੀ ਕਿ ਇਸ ਤੋਂ ਬਾਅਦ ਇਸ ਦਾ ਕੋਈ ਨਵਾਂ ਰੂਪ ਜਾਂ ਹੋਰ ਬੇਹਤਰ ਰੂਪ ਨਹੀਂ ਬਣੇਗਾ ਕਿਉਂ ਜੋ ਇਹ ਅੰਤਿਮ ਹੈ। ਦਵਾਈਆਂ ਦੀ ਕਾਢ ਦੇ ਖ਼ੇਤਰ ਵਿੱਚ ਝਾਤੀ ਮਾਰੀਏ ਜਿੱਥੇ ਪੁਰਾਣੇ ਰਸਾਇਣਕ ਤੱਤਾਂ ਤੇ ਖ਼ੋਜ ਜਾਰੀ ਰਹਿੰਦੀ ਹੈ, ਉੱਥੇ ਨਵੇਂ ਗੁਣਾਂ ਵਾਲੇ ਤੱਤ ਵਿੱਚ ਲੱਭਣੇ ਜਾਰੀ ਰਹਿੰਦੇ ਹਨ।

ਦੂਸਰੇ ਪਾਸੇ ਘਾਟਾਂ, ਕਮੀਆਂ ਜਾਂ ਬੁਰਾਈਆਂ ਦੀ ਗੱਲ ਵੀ ਕੋਈ ਅਲੱਗ ਜਾਂ ਵੱਖਰੀ ਨਹੀਂ ਹੋਈ। ਉਹ ਵੀ ਮਨੁੱਖ਼ੀ ਕਾਰਜ ਦਾ ਹੀ ਹਿੱਸਾ ਹੈ। ਉਹ ਇੱਕ ਤਰ੍ਹਾਂ ਦਾ ਮਨੁੱਖ਼ੀ ਵਿਕਾਸ ਦਾ ਹਿੱਸਾ ਹੀ ਹੈ। ਆਪਾਂ ਆਮ ਕਹਿੰਦੇ ਹਾਂ ਕਿ ਕੋਈ ਸਖ਼ਸ਼ ਪੂਰੀ ਤਰ੍ਹਾਂ ਨਾਲ ਬੁਰਾਈ ਤੋਂ ਮੁਕਤ ਨਹੀਂ ਹੁੰਦਾ ਤੇ ਇਸ ਦੇ ਨਾਲ ਸਾਡੇ ਸਮਾਜ ਵਿੱਚ ਬੁਰਾਈ ਦੀ ਭਾਵਨਾ ਜਾਂ ਬੁਰਾਈ ਪ੍ਰਤੀ ਸਮਝ ਵੀ ਇੱਕ ਲਕੀਰ ਖ਼ਿਚ ਕੇ ਵੰਡ ਦਿੱਤੀ ਗਈ ਹੈ ਕਿ ਫ਼ਲਾਂ ਚੀਜ਼, ਵਿਚਾਰ, ਵਿਅਕਤੀ ਬੁਰਾ ਹੈ ਤੇ ਫ਼ਲਾਂ ਚੰਗਾ। ਇਸ ਸਿਲਸਿਲੇ ਵਿੱਚ ਇੱਕ ਵਾਰ ਇੱਕ ਪਾਠਕ ਨੇ ਮੇਰੇ ਨਾਲ ਲੰਮੀ ਵਿਚਾਰ ਚਰਚਾ ਕੀਤੀ ਤੇ ਪੁੱਛਿਆ ਕਿ ਬੁਰਾਈ ਕੀ ਹੈ? ਉਸ ਨੇ ਕਿਹਾ ਕਿ ਧਾਰਮਿਕ ਲੋਕਾਂ ਦਾ ਮੱਤ ਹੋਰ ਹੈ, ਉਹ ਬੁਰਾਈ ਨੂੰ ਮਨ ਨਾਲ ਜੋੜਦੇ ਹਨ। ਮਨੁੱਖ਼ ਨੂੰ ਬੁਰਾ ਕਹਿੰਦੇ ਹਨ ਅਤੇ ਤਰਕਸ਼ੀਲਾਂ ਨਾਲ ਗੱਲ ਕੀਤੀ ਤਾਂ ਉਨ੍ਹਾਂ ਦਾ ਮੱਤ ਵੱਖਰਾ ਸੀ ਪਰ ਕਿਸੇ ਵੀ ਮੱਤ ਤੋਂ ਮੇਰੀ ਸੰਤੁਸ਼ਟੀ ਨਹੀਂ ਹੋਈ। ਕਿਸੇ ਨੇ ਵੀ ਤਸੱਲੀ ਬਖਸ਼ ਜਵਾਬ ਨਹੀਂ ਦਿੱਤਾ।

**ਬੁਰਾਈ ਕੀ ਹੈ ?** : ਅਸਲ ਵਿੱਚ ਕਿਸੇ ਵੀ ਸੰਕਲਪ ਜਾਂ ਵਿਚਾਰ ਨੂੰ ਉਸ ਦੇ ਇਤਿਹਾਸਕ ਪਰਿਪੇਖ਼, ਇਤਿਹਾਸਕ ਪਿਛੋਕੜ ਜਾਂ ਉਸ ਦੀ ਹੋਂਦ ਦੇ ਸ਼ੁਰੂਆਤੀ ਪਲਾਂ ਦੇ ਮੱਦੇ ਨਜ਼ਰ ਵਿਚਾਰਨਾ ਹੁੰਦਾ ਹੈ। ਇਸ ਲਈ ਬੁਰਾਈ ਦੇ ਸੰਕਲਪ ਨੂੰ ਵੀ ਵਿਗਿਆਨਕ



ਨਜ਼ਰੀਏ ਤੋਂ ਸਮਝਣਾ ਜ਼ਰੂਰੀ ਹੈ। ਜੇਕਰ ਅਸੀਂ ਇਸ ਧਰਤੀ ਅਤੇ ਇਸ ਉੱਪਰ ਵਿਚਰਦੇ ਜੀਵਾਂ ਨੂੰ ਕਿਸੇ ਅਦੁੱਤੀ ਸ਼ਕਤੀ, ਕਿਸੇ ਰੱਬ, ਅੱਲਾ ਜਾਂ ਭਗਵਾਨ ਜਾਂ ਕਿਸੇ ਹੋਰ ਪੈਗੰਬਰ ਦੇ ਚਮਤਕਾਰ ਵਜੋਂ ਲੈਂਦੇ ਹਾਂ ਤੇ ਕਹਿੰਦੇ ਹਾਂ ਕਿ ਉਸ ਨੇ ਮਨੁੱਖ਼ ਨੂੰ ਸਾਜਿਆ ਤੇ ਨਾਲ ਹੀ ਉਸ 'ਚ ਬੁਰਾਈ ਦਾ ਅੰਸ਼ ਵੀ ਭਰਿਆ ਤਾਂ ਗੱਲ ਅੱਗੇ ਨਹੀਂ ਤੋਰੀ ਜਾ ਸਕਦੀ। ਜੇਕਰ ਇਸ ਦੀ ਵਿਕਾਸ ਲੜੀ ਦੇ ਪਹਿਲੂ ਤੋਂ ਵਿਚਾਰਾਂਗੇ ਤਾਂ ਹੀ ਕਿਸੇ ਸਿੱਟੇ ਤੇ ਪਹੁੰਚਾਂਗੇ। ਵਿਚਾਰਕ ਵਿਸ਼ਲੇਸ਼ਣ ਕਰਨ ਮਗਰੋਂ ਮੈਂ ਸਮਝਦਾ ਹਾਂ ਕਿ ਬੁਰਾਈ ਆਪਣੇ ਆਪ ਵਿੱਚ ਕੋਈ ਅਜਿਹੀ ਚੀਜ਼ ਨਹੀਂ ਹੈ ਜਿਸ ਨੂੰ ਇਸ ਤਰ੍ਹਾਂ ਉਭਾਰਿਆ ਜਾ ਸਕੇ ਜਾਂ ਉਸ ਦੀ ਗਿਣਤੀ ਹੋ ਸਕੇ ਕਿ ਫ਼ਲਾਂ-ਫ਼ਲਾਂ ਬੁਰਾਈ ਹੈ। ਦਰਅਸਲ ਜੇ ਆਪਾਂ ਆਪਣੇ ਆਲੇ ਦੁਆਲੇ ਨਜ਼ਰ ਘੁਮਾ ਕੇ ਦੇਖ਼ੀਏ ਤਾਂ ਅਸੀਂ ਦੇਖ਼ਾਂਗੇ ਕਿ ਇਹ ਇੱਕ ਅਜਿਹਾ ਸੰਕਲਪ ਹੈ ਜੋ ਕੁਝ ਚੀਜ਼ਾਂ ਨਾਲ ਜੁੜਿਆ ਹੋਇਆ ਹੈ ਤੇ ਉਹ ਵਿਚਾਰ ਜਾਂ ਸੰਕਲਪ ਕਿਸੇ ਇੱਕ ਲਈ ਬੁਰਾਈ ਹੈ ਤੇ ਦੂਸਰੇ ਲਈ ਨਹੀਂ। ਇਹ ਦੁਨੀਆਂ ਵੱਖ-ਵੱਖ ਧਰਮਾਂ, ਖ਼ਿੱਤਿਆਂ, ਭਾਸ਼ਾਵਾਂ, ਆਰਥਿਕ ਤੇ ਰਾਜਨੀਤਿਕ ਵਿਚਾਰਾਂ ਨਾਲ ਸਬੰਧਤ ਹੈ। ਬੁਰਾਈ ਦੀ ਬੁਨਿਆਦ ਉਸ ਪਰਿਪੇਖ਼ ਵਿੱਚੋਂ ਸਮਝਣ ਦੀ ਲੋੜ ਹੈ। ਅਸੀਂ ਸਿਗ਼ਰੇਟ ਨੂੰ ਬੁਰਾਈ ਕਹਿੰਦੇ ਹਾਂ। ਸ਼ਰਾਬੀ ਨੂੰ ਬੁਰਾ ਮੰਨਦੇ ਹਾਂ। ਹੋ ਸਕਦਾ ਹੈ ਕਿਸੇ ਹੋਰ ਖ਼ਿੱਤੇ ਜਾਂ ਧਰਮ ਦੇ ਲੋਕਾਂ ਵਿੱਚ ਅਜਿਹਾ ਨਾ ਹੋਵੇ। ਸਾਡੇ ਕੋਲ ਇਸ ਖ਼ਿੱਤੇ ਵਿੱਚ ਪ੍ਰਚੱਲਿਤ ਸਿੱਖ਼ ਧਰਮ ਦੇ ਮੱਤ ਅਧੀਨ ਤੰਬਾਕੂ ਸੇਵਨ ਅਨੈਤਿਕ ਹੈ। ਸਮਾਜਿਕ ਅਪ੍ਰਵਾਨਗੀ ਹੈ, ਸਮਾਜਿਕ ਸਜ਼ਾ ਜੁੜੀ ਹੋਈ ਹੈ ਜਦੋਂ ਕਿ ਕਿਸੇ ਹੋਰ ਧਰਮ ਲਈ ਅਜਿਹਾ ਨਹੀਂ ਹੈ। ਭਾਵੇਂ ਇਹ ਨਸ਼ਾ ਜਾਂ ਲੱਤ ਮਾੜੀ ਹੈ ਅਤੇ ਕਾਨੂੰਨੀ ਘੇਰੇ ਵਿੱਚ ਹੈ। ਇਸੇ ਤਰ੍ਹਾਂ ਖ਼ਾਣ ਪੀਣ ਤੋਂ ਲੈ ਕੇ ਕੱਪੜੇ ਪਾਉਣ ਤੱਕ, ਸੌਣ, ਜਾਗਣ, ਨਹਾਉਣ ਦੀ ਆਦਤ ਤੋਂ ਲੈ ਕੇ ਵਾਲ ਸੰਵਾਰਨ ਤੱਕ, ਵਿਆਹ ਦੀਆਂ ਰਸਮਾਂ ਤੋਂ ਲੈ ਕੇ ਹੋਰ ਰੀਤੀ ਰਿਵਾਜਾਂ ਤੱਕ ਅਸੀਂ ਇੱਕ ਦੂਸਰੇ ਦੇ ਹਰ ਜੀਵਨ ਜਾਂਚ ਵਿੱਚ ਬੁਰਾਈ ਦੇਖ਼ਦੇ ਹਾਂ ਅਤੇ ਬੰਦੇ ਨੂੰ ਬੁਰਾ ਕਹਿੰਦੇ ਹਾਂ। ਬੁਰਾਈ ਦੀ ਧਾਰਨਾ ਬਰੀਕ ਤੋਂ ਬਰੀਕ ਜੀਵਨ ਜਾਂਚ ਤੋਂ ਲੈ ਕੇ ਵੱਡੇ ਪੱਧਰ ਤੱਕ ਜੀਵਨ ਜਾਂਚ ਨਾਲ ਜੁੜੀ ਧਾਰਨਾ ਹੈ। ਸਮਗਲਿੰਗ, ਧੋਖ਼ਾਧੜੀ, ਬਲਾਤਕਾਰ, ਭਰੂਣ ਹੱਤਿਆ ਆਦਿ ਕਿੰਨੀਆਂ ਹੀ ਸਥਿਤੀਆਂ ਹਨ ਜੋ ਬੁਰਾਈ ਦੇ ਪਹਿਲੂ ਨਾਲ ਜੋੜੀਆਂ ਤੇ ਗਿਣੀਆਂ ਜਾ ਸਕਦੀਆਂ ਹਨ।

ਜਾਨਵਰਾਂ ਤੋਂ ਵਖ਼ਰੇਵਾਂ ਕਰਨ ਲੱਗਿਆਂ ਮੈਂ ਤਾਂ ਇਹ ਵੀ ਕਹਿਨਾਂ ਕਿ ਜਾਨਵਰਾਂ ਵਿੱਚ ਕੋਈ ਬੁਰਾਈ ਨਹੀਂ ਹੁੰਦੀ। ਬੁਰਾਈ ਮਨੁੱਖ਼ੀ ਪ੍ਰਵਿਰਤੀ ਦੀ ਵਿਲੱਖ਼ਣਤਾ ਹੈ ਜਾਂ ਅਸੀਂ ਸੁਚੇਤ ਤੌਰ ਤੇ ਕੁਝ ਕੁ ਵਿਚਾਰਾਂ-ਸਥਿਤੀਆਂ ਨੂੰ (ਉਸ ਖ਼ਿੱਤੇ ਦੇ ਲੋਕਾਂ ਦੇ ਸਮਾਜਿਕ ਪਰਿਪੇਖ਼ ਵਿੱਚ) ਬੁਰਾਈ ਐਲਾਨਿਆ। ਅਸੀਂ (ਮਨੁੱਖ਼) ਕੁਦਰਤ ਨੂੰ ਸਮਝਣਯੋਗ ਹੋਏ। ਮਨੁੱਖ਼ ਦਾ ਦਿਮਾਗ਼ ਵਿਕਸਿਤ ਹੋਇਆ। ਕੁਦਰਤ ਦਾ ਗਿਆਨ ਹਾਸਲ ਕਰਨ ਵੇਲੇ, ਜਾਨਵਰਾਂ ਦੀ ਵਿਕਾਸ ਯਾਤਰਾ ਸਮਝਣ ਲਈ ਅਸੀਂ ਵਰਗ ਵੰਡ ਕੀਤੀ। ਸਾਨੂੰ ਵਿਕਾਸ ਲੜੀ ਦੀ ਸੂਝ ਹੋਈ। ਇਸੇ ਸਮਝ ਤਹਿਤ ਅਸੀਂ ਮਿੱਤਰ ਜਾਨਵਰਾਂ ਤੇ ਦੁਸ਼ਮਣ ਜਾਨਵਰਾਂ ਦਾ ਨਾਂ ਦਿੱਤਾ। ਹੁਣ ਤੁਸੀਂ ਖ਼ੁਦ ਸੋਚੋ ਕਿ ਇਹ ਮਿੱਤਰ ਅਤੇ ਦੁਸ਼ਮਣ ਜਾਨਵਰਾਂ ਦਾ ਨਾਮਕਰਣ ਮਨੁੱਖ਼ੀ ਫ਼ਿਤਰਤ ਨੂੰ ਮੁੱਖ਼ ਰੱਖ ਕੇ ਕੀਤਾ ਗਿਆ ਹੈ। ਉਦਾਹਰਣ ਦੇ ਤੌਰ ਤੇ ਹੁਣ ਤੁਸੀਂ ਮੱਛਰ ਦੇ ਪੱਖ ਤੋਂ ਸੋਚੋ ਤਾਂ ਮਨੁੱਖ਼, ਮੱਛਰ ਦਾ ਸਭ ਤੋਂ ਵੱਡਾ ਦੁਸ਼ਮਣ ਹੈ। ਮਨੁੱਖ਼ ਮੱਛਰ ਲਈ ਸਭ ਤੋਂ ਬੁਰਾ ਜੀਵ ਹੈ। ਇਸੇ ਤਰ੍ਹਾਂ ਹਰ ਜਾਨਵਰ ਜੇ ਮਨੁੱਖ਼ੀ ਸੋਚ ਮੁਤਾਬਕ ਸੋਚੇ ਤਾਂ ਸਿੱਟੇ ਹੋਰ ਹੋਣਗੇ ਤੇ ਦੂਸਰੇ ਪਾਸੇ ਜੇ ਮਨੁੱਖ਼, ਕੁਦਰਤ ਨੂੰ ਇੱਕ ਪਰਿਵਾਰ ਸਮਝੇ ਤੇ ਸਾਰੇ ਜੀਵਾਂ ਨੂੰ ਇਸ ਦਾ ਭਾਗੀਦਾਰ ਜਾਂ ਇੱਕ ਸਜੀਵ ਮੈਂਬਰ ਸਮਝੇ ਤਾਂ ਗੱਲ ਹੋਰ ਦੀ ਹੋਰ ਹੋ ਸਕਦੀ ਹੈ।

ਹੁਣ ਜੇਕਰ ਇਹ ਸਿੱਟਾ ਹੈ ਕਿ ਬੁਰਾਈ ਮਨੁੱਖ਼ ਵਿੱਚ ਹੈ ਤੇ ਮਨੁੱਖ਼ ਜਾਨਵਰਾਂ ਤੋਂ ਵੀ ਭੈੜਾ ਹੈ ਤਾਂ ਨਿਸ਼ਚਿਤ ਹੀ ਅਸੀਂ ਕਿਸੇ ਹੱਲ ਤੇ ਨਹੀਂ ਪਹੁੰਚ ਸਕਦੇ। ਸਵਾਲ ਇਸ ਸਿੱਟੇ ਤੇ ਹੀ ਸੰਤੁਸ਼ਟ ਹੋ ਕੇ ਮਨੁੱਖ਼ ਨੂੰ ਕੋਸਣ ਦਾ ਨਹੀਂ ਹੈ। ਸਵਾਲ ਹੈ ਕਿ ਜਿਸ ਤਰ੍ਹਾਂ ਅਸੀਂ ਮਨੁੱਖ਼ੀ ਵਿਕਾਸ ਦੀ ਪ੍ਰਕ੍ਰਿਆ ਉਲੀਕੀ ਹੈ, ਉਸ ਦੇ ਸਰੀਰਕ ਅਤੇ ਕਾਰਜ ਪ੍ਰਣਾਲੀ ਦੇ ਵੱਖ-ਵੱਖ ਪੜਾਅ ਉਲੀਕੇ ਹਨ, ਉਸੇ ਸੰਦਰਭ ਵਿੱਚ ਜਦੋਂ ਇਸ ਪੜ੍ਹਾਅ ਤੇ ਤਬਦੀਲੀਆਂ ਆਈਆਂ ਹਨ। ਉਸੇ ਵਿਕਾਸ ਲੜੀ ਵਿੱਚ ਉਹ ਪ੍ਰਕ੍ਰਿਆ ਅਤੇ ਪੜਾਅ ਵੀ ਲੱਭਣ/ਉਲੀਕਣ ਦੀ ਲੋੜ ਹੈ ਕਿ ਕਦੋਂ ਬੁਰਾਈ ਨੇ ਜਨਮ ਲਿਆ। ਕੀ ਸੱਚਮੁਚ ਉਹ ਬੁਰਾਈ ਸੀ ਜਾਂ ਕਿਸੇ ਇੱਕ ਖ਼ਾਸ ਵਰਗ ਨੇ ਆਪਣੇ ਹਿਤ ਅਤੇ ਸਮਝ ਮੁਤਾਬਕ ਉਸ ਨੂੰ ਬੁਰਾਈ ਦਾ ਨਾਂ ਦੇ ਦਿੱਤਾ। ਕੁਝ ਕੁ ਵਿਕਾਸ ਪਹਿਲੂ ਇਸ ਦਿਸ਼ਾ ਵੱਲ ਆਪਣੀ ਮੱਦਦ ਕਰ ਸਕਦੇ ਹਨ। ਮੈਂ ਸਮਝਦਾ ਹਾਂ ਕਿ ਜਦੋਂ ਤੱਕ ਮਨੁੱਖ਼ ਵੀ ਜਾਨਵਰਾਂ ਵਾਂਗ ਸ਼ਿਕਾਰੀ ਸੀ ਜਾਂ ਜੋ ਵੀ ਜੰਗਲ ਵਿੱਚ ਮਿਲਦਾ ਸੀ, ਖ਼ਾ ਕੇ ਗੁਜ਼ਾਰਾ ਕਰਦਾ ਸੀ ਅਤੇ ਜਾਨਵਰੀ-ਕੁਦਰਤੀ ਪ੍ਰਵਿਰਤੀਆਂ ਮੁਤਾਬਕ ਹੀ ਆਪਣੇ ਕਬੀਲੇ ਆਪਣੀ ਪੀੜ੍ਹੀ ਨੂੰ ਅੱਗੇ ਤੋਰਦਾ ਸੀ, ਉਸ ਵਿੱਚ ਬੁਰਾਈ ਨਹੀਂ ਸੀ। ਉਸ ਵਿੱਚ ਗੁੱਸਾ, ਈਰਖ਼ਾ ਤੇ ਲੜਾਕੂ ਸੁਭਾਅ ਹੋ ਸਕਦਾ ਹੈ। ਉਹ ਕੁਦਰਤੀ ਆਫ਼ਤਾਂ ਤੋਂ ਡਰਨ ਵਾਲਾ ਹੋ ਸਕਦਾ ਹੈ। ਇਨ੍ਹਾਂ ਕੁਦਰਤੀ ਪ੍ਰਵਿਰਤੀਆਂ ਨੂੰ ਵੀ ਬੁਰਾਈ ਦਾ ਨਾਂ ਮਨੁੱਖ਼ ਨੇ ਦਿੱਤਾ ਹੈ ਪਰ ਜਦੋਂ ਮਨੁੱਖ਼ ਨੇ ਮਿਲ ਕੇ ਰਹਿਣਾ ਚਾਹਿਆ ਉਹ ਸ਼ਿਕਾਰੀ ਤੋਂ ਉਤਪਾਦਕ ਬਣਿਆ। ਸੁਚੇਤ ਰੂਪ ਵਿੱਚ ਅੰਨ ਉਗਾਇਆ, ਪਸ਼ੂ ਪਾਲੇ ਤਾਂ ਉਸ ਨੇ ਕੰਮ ਵੰਡ ਕੀਤੀ ਜੋ ਕਿ ਵਿਕਾਸ ਲੜੀ ਦਾ ਜਰੂਰੀ ਅੰਗ ਸੀ। ਇਹ ਕੰਮ ਵੰਡ ਦਾ

ਸੰਕਲਪ ਜਾਂ ਇਹ ਕਾਰਜ ਪ੍ਰਣਾਲੀ ਜਦੋਂ ਔਖੇ ਅਤੇ ਸੌਖੇ ਕੰਮ ਦੇ ਰੂਪ ਵਿੱਚ ਆਈ ਤਾਂ ਕੁਝ ਨਖੱਟੂ ਸੌਖੇ ਕੰਮ ਵੱਲ ਰੁੱਝ ਗਏ। ਕੰਮ ਕਰਨ ਵਾਲਿਆਂ ਦੀਆਂ ਨਜ਼ਰਾਂ ਵਿੱਚ ਨਿਖੱਟੂ ਬੁਰਾ ਹੈ। ਕੰਮ ਕਰਨ ਵਾਲਿਆਂ ਦੇ ਮਨ ਦਾ ਗੁਬਾਰ, ਗੁੱਸਾ ਨਿਖੱਟੂਆਂ ਦੀ ਨਜ਼ਰ ਵਿੱਚ ਉਨ੍ਹਾਂ ਪ੍ਰਤੀ ਬੁਰਾ ਭਾਵ ਪੈਦਾ ਕਰਦਾ ਹੈ ਜਦੋਂ ਕਿਸੇ ਨੇ ਇਹ ਸਮਝਿਆ ਕਿ ਮੇਰੇ ਨਾਲ ਜਿਆਦਤੀ ਹੋ ਰਹੀ ਹੈ ਤੇ ਉਸ ਨੂੰ ਉਸ ਨੇ ਪ੍ਰਗਟਾਇਆ ਤੇ ਬੁਰਾ ਬਣ ਗਿਆ। ਇਹ ਵੱਖਰੀ ਗੱਲ ਹੈ ਕਿ ਉਸ ਨੂੰ ਸੰਤੁਸ਼ਟ ਕਰਨ ਲਈ ਹੋਰ ਨਿਯਮ ਬਣੇ। ਧਾਰਮਿਕ ਸੰਸਥਾਵਾਂ ਨੇ ਆਪਣੇ ਵਿਚਾਰ ਰੱਖੇ। ਨਿਸ਼ਚਿਤ ਹੀ ਬੁਰਾਈ ਦੀ ਹੋਂਦ ਦਾ ਪਹਿਲਾ ਆਧਾਰ ਵਿਤਕਰਾ ਹੈ।

ਬੁਰਾਈ ਦੇ ਪੈਦਾ ਹੋਣ ਦੀ ਅਗਲੀ ਕੜੀ ਹੈ ਜਦੋਂ ਨੇਮ ਬਣੇ। ਨੇਮ ਬਣਾਉਣ ਵਾਲੇ ਵੀ ਆਮ ਤੌਰ ਤੇ ਇੱਕ ਖ਼ਾਸ ਵਰਗ ਦੇ ਹਿਤਾਂ ਦਾ ਖ਼ਿਆਲ ਰੱਖ ਕੇ ਹੀ ਨੇਮ ਬਣਾਉਂਦੇ ਹਨ। ਇਸ ਨਾਲ ਇੱਕ ਪਾਸੇ ਇੱਕ ਵਰਗ ਦੇ ਹਿਤਾਂ ਤੇ ਹਮਲਾ ਹੁੰਦਾ ਹੈ। ਨੇਮਾਂ ਦੀ ਪਾਲਣਾ, ਉਲੰਘਣਾ ਨੂੰ ਲੈ ਕੇ ਫਿਰ ਲੋਕਾਂ ਨੂੰ ਚੰਗੇ ਬੁਰੇ ਵਰਗ ਵਿੱਚ ਵੰਡ ਦਿੰਦੀ ਹੈ। ਇਨ੍ਹਾਂ ਨੇਮਾਂ ਦਾ ਇੱਕ ਪਹਿਲੂ ਇਹ ਵੀ ਹੈ ਕਿ ਨੇਮ ਬਣਾਉਣ ਵੇਲੇ, ਬਹੁਤੀ ਵਾਰੀ ਕੁਦਰਤੀ ਪ੍ਰਵਿਰਤੀਆਂ ਨੂੰ ਉਸ ਨੀਝ ਨਾਲ ਨਹੀਂ ਸਮਝਿਆ ਹੁੰਦਾ ਤੇ ਨੇਮ ਉਨ੍ਹਾਂ ਕੁਦਰਤੀ ਪ੍ਰਵਿਰਤੀਆਂ ਨੂੰ ਦਬਾਉਣ ਦਾ ਕਾਰਜ ਨਿਭਾ ਜਾਂਦੇ ਹਨ। ਕਈ ਵਾਰੀ ਇਹ ਨੇਮ ਕੁਦਰਤੀ ਪ੍ਰਵਿਰਤੀਆਂ ਦੇ ਵਿਰੋਧੀ ਵੀ ਹੋ ਸਕਦੇ ਹਨ। ਅਸੀਂ ਜਾਣਦੇ ਹਾਂ ਕਿ ਸੈਕਸ ਦੀ ਕੁਦਰਤੀ ਪ੍ਰਵਿਰਤੀ ਦੀ ਉਮਰ 14-15 ਸਾਲ ਹੈ ਤੇ ਜੇਕਰ ਅਸੀਂ ਇਸ ਨੂੰ 25-30 ਸਾਲ ਤੱਕ ਲੈ ਜਾਵਾਂਗੇ ਤਾਂ ਸੈਕਸ ਪ੍ਰਕਿਰਿਆ ਨੂੰ ਲੈ ਕੇ ਕਈ ਤਰ੍ਹਾਂ ਦੇ ਪਹਿਲੂ (ਨੇਮਾਂ ਦੇ ਉਲਟ-ਸਮਾਜਿਕ ਪ੍ਰਵਾਨਗੀ ਦੇ ਵਿਰੁੱਧ) ਸਾਹਮਣੇ ਆਉਣਗੇ ਤਾਂ ਨੇਮਾਂ ਨੂੰ ਮੰਨਣ ਵਾਲੇ, ਉਸ ਨੂੰ ਬੁਰਾਈ ਕਹਿਣਗੇ ਹੀ। ਇੱਕ ਗੱਲ ਹੋਰ ਹੈ, ਉਹ ਹੈ ਕਿ ਸਮਾਜ ਸਿਰਜਣਾ ਧਰਤੀ ਦੇ ਹਰ ਕੋਨੇ ਹੀ ਸ਼ੁਰੂ ਹੋਈ, ਥੋੜ੍ਹੇ ਬਹੁਤੇ ਫ਼ਰਕ ਨਾਲ ਪਰ ਧਰਤੀ ਦੇ ਖ਼ਿੱਤੇ ਮੌਸਮਾਂ ਮੁਤਾਬਕ ਪਹਾੜਾਂ, ਦਰਿਆਵਾਂ ਦੀਆਂ ਹੱਦਾਂ ਮੁਤਾਬਕ ਵੱਖਰੇ ਹੋਣ ਕਾਰਣ, ਮਨੁੱਖੀ ਜੀਵਨ ਜਾਂਚ, ਰਹਿਣ ਢੰਗ, ਖ਼ਾਣ ਪੀਣ ਪਹਿਨਣ ਵਿੱਚ ਵੱਖਰੇ ਨਿਰਧਾਰਿਤ ਹੋਏ। ਇਹ ਜੀਵਨ ਜਾਂਚ ਦੇ ਢੰਗ ਉਨ੍ਹਾਂ ਲੋਕਾਂ ਦੀ ਇਕਮੁੱਠਤਾ ਵੀ ਦਰਸਾਉਂਦੀ ਹੈ, ਉਸ ਖ਼ਿੱਤੇ-ਵਰਗ ਦੀ ਪਛਾਣ ਵੀ ਰਹੀ ਹੈ ਪਰ ਕਦੋਂ ਇਹ ਕਿਸੇ ਖ਼ਿੱਤੇ-ਵਰਗ ਦੀ ਆਪਣੀ ਪਛਾਣ ਮਹੱਤਵਪੂਰਨ ਅਤੇ ਦੂਸਰੇ ਦਾ ਰੰਗ ਢੰਗ ਬੁਰਾਈ ਬਣ ਗਿਆ। ਇਹ ਇੱਕ ਪਹਿਲੂ ਹੋਰ ਸਮਝਣ ਦੀ ਜਰੂਰਤ ਹੈ। ਇਸ ਬੁਰਾਈ ਦੀ ਵੰਡ ਅਤੇ ਸ਼ੁਰੂਆਤ ਨੂੰ ਸਮੇਟਦੇ ਹੋਏ ਕਿ ਬੁਰਾਈ ਦਾ ਆਧਾਰ ਸਮਾਜ ਦੀ ਹੋਂਦ ਤੋਂ ਹੈ। ਸਮਾਜਿਕ ਨੇਮ ਹਨ ਅਤੇ ਸਮਾਜਿਕ ਨੇਮਾਂ ਤਹਿਤ ਕੁਦਰਤੀ ਪ੍ਰਵਿਰਤੀਆਂ ਦੀ ਅਪੂਰਤੀ ਹੈ ਤੇ ਨਾਲ-ਨਾਲ ਇਹ ਸਮਝਣ ਦੀ ਲੋੜ ਹੈ ਕਿ ਬੁਰਾਈ ਦਾ ਸੰਕਲਪ ਸਰਵ ਸਾਂਝਾ ਵੀ ਨਹੀਂ ਹੈ। ਮਾਸ ਖ਼ਾਣ ਅਤੇ ਸ਼ਾਕਾਹਾਰੀ ਹੋਣ ਵਿੱਚ ਕੁਦਰਤੀ ਖ਼ਿੱਤੇ ਦੀ ਭੂਮਿਕਾ ਵਧ ਗਈ ਹੈ। ਇਹ ਖ਼ੁਰਾਕ ਦਾ ਪਹਿਲੂ ਜ਼ਿੰਦਗੀ ਨਾਲ ਜੁੜਿਆ ਪਹਿਲੂ ਹੈ। ਇਸੇ ਤਰ੍ਹਾਂ ਕੱਪੜਿਆਂ ਦੀ ਚੋਣ, ਉਨ੍ਹਾਂ ਦੇ ਸਿਉਣ, ਪਾਉਣ ਦਾ ਢੰਗ ਤੇ ਇਸ ਤੋਂ ਵੀ ਅੱਗੇ ਗਿਣਦੇ-ਗਿਣਦੇ ਭਰੂਣ ਹੱਤਿਆ ਵਾਲੀ ਬੁਰਾਈ ਤੱਕ ਵਿਸ਼ਲੇਸ਼ਣ ਕਰੀਏ ਤਾਂ ਵੱਡੇ ਕਾਰਨ ਸਮਾਜ ਵਿੱਚ ਪਏ ਹਨ। ਮਨੁੱਖੀ ਪ੍ਰਵਿਰਤੀ ਵਿੱਚ ਨਾ ਤਾਂ ਬੁਰਾਈ ਕਰਨ ਅਤੇ ਨਾ ਹੀ ਬੁਰਾ ਅਖਵਾਉਣ ਦੀ ਭਾਵਨਾ ਹੈ। ਮਨੁੱਖ਼ ਜ਼ਿੰਦਗੀ ਦੇ ਵੱਖ-ਵੱਖ ਪਹਿਲੂਆਂ, ਜਿਨ੍ਹਾਂ ਨਾਲ ਉਹ ਦੋ ਚਾਰ ਹੁੰਦਾ ਹੈ ਉਹ ਉਸ ਨੂੰ ਅਜਿਹਾ ਰਾਹ ਅਖ਼ਤਿਆਰ ਕਰਨ ਲਈ ਮਜਬੂਰ ਕਰਦੇ ਹਨ ਜੋ ਕਿ ਸਮਾਜਿਕ ਨੇਮਾਂ ਤਹਿਤ ਬੁਰਾਈ ਬਣ ਜਾਂਦੇ ਹਨ। ਇੱਥੇ ਇਸ ਗੱਲ ਦਾ ਜ਼ਿਕਰ ਕਰਨਾ ਵੀ ਲੋੜੀਂਦਾ ਹੈ ਕਿ ਅੱਜ ਅਸੀਂ ਬੁਰਾਈ ਜਾਂ ਬੁਰੀਆਂ ਚੀਜ਼ਾਂ ਦੀ ਇੱਕ ਲੰਮੀ ਸੂਚੀ ਬਾਰੇ 'ਪੜ੍ਹਾਏ' ਜਾਂਦੇ ਹਾਂ। ਉਹ ਬੁਰੇ ਪਹਿਲੂ ਸਾਡੇ ਸੰਸਕਾਰਾਂ ਜਾਂ ਸਮਾਜੀਕਰਨ ਦਾ ਹਿੱਸਾ ਬਣਾਏ ਜਾਂਦੇ ਹਨ। ਅਸੀਂ ਬਹੁਤੀ ਵਾਰੀ ਇਨ੍ਹਾਂ ਦਾ ਵਿਸ਼ਲੇਸ਼ਣ ਨਹੀਂ ਕਰਦੇ ਅਤੇ ਜਦੋਂ ਕੋਈ ਸਥਿਤੀ ਸਾਡੇ ਸਾਹਮਣੇ ਆਉਂਦੀ ਹੈ ਤਾਂ ਅਸੀਂ ਆਪਣੇ ਪ੍ਰਾਪਤ ਗਿਆਨ ਦੇ ਆਧਾਰ ਤੇ ਟਟ ਫ਼ਟ ਫ਼ੈਸਲਾ ਕਰ ਲੈਂਦੇ ਹਾਂ। ਬੁਰਾਈ ਦੀ ਪੜ੍ਹਾਈ-ਸਿਖਲਾਈ ਵੀ ਪਰਿਪੇਖ਼ਕ ਹੋਣੀ ਚਾਹੀਦੀ ਹੈ। ਹੁਣ ਸਵਾਲ ਇਹ ਹੈ ਕਿ ਜੇਕਰ ਅਸੀਂ ਬੁਰਾਈ ਦੇ ਸਹੀ ਪਰਿਪੇਖ਼ ਬਾਰੇ ਜਾਣਦੇ ਸਮਝਦੇ ਹਾਂ, ਜੇਕਰ ਅਸੀਂ ਜਾਨਵਰੀ ਪ੍ਰਵਿਰਤੀਆਂ ਵਿੱਚ ਗੁੱਸਾ, ਝਗੜਾ, ਨਫ਼ਰਤ, ਦਰਿੰਦਗੀ ਰੱਖਦੇ ਹਾਂ ਤੇ ਵਿਵੇਕ ਵਾਲੇ ਪੱਖ ਵਿੱਚ ਸਹਿਯੋਗ, ਪਿਆਰ, ਸੰਜਮ ਨੂੰ ਥਾਂ ਦਿੰਦੇ ਹਾਂ ਤਾਂ ਸਾਡੇ ਵਿੱਚ ਸਮਰੱਥਾ ਹੈ ਕਿ ਅਸੀਂ ਕੁਦਰਤੀ ਪ੍ਰਵਿਰਤੀਆਂ ਵਾਲੇ ਬੁਰੇ ਪੱਖ ਨੂੰ ਵੀ ਘੱਟ ਕਰ ਸਕਦੇ ਹਾਂ। ਇਹ ਕੋਈ ਅਪਵਾਦ ਨਹੀਂ ਹੈ। ਇਹ ਸੱਚ ਹੈ ਅਤੇ ਅਸੀਂ ਕਰ ਦਿਖਾਇਆ ਹੈ। ਦਿਮਾਗ਼ ਦੀ ਵਿਕਾਸ ਲੜੀ, ਉਸ ਦੀ ਵਿਵੇਕਸ਼ੀਲਤਾ ਦਾ ਵਧਣਾ, ਦਿਮਾਗ਼ ਦੀ ਵਿਸ਼ਲੇਸ਼ਣੀ ਕਾਰਗੁਜ਼ਾਰੀ ਦਾ ਪਹਿਲੂ ਆਦਿ ਸਾਡੇ ਕੋਲ ਆਧਾਰ ਹੈ। ਆਪਣੀ ਇਸ ਚਰਚਾ ਨੂੰ ਇਸ ਗੱਲ ਤੇ ਸਮੇਟਦਾ ਹੋਇਆ ਕਿ ਜੀਵ ਵਿਕਾਸ ਦਾ ਪਿਛੋਕੜ ਲੱਖਾਂ-ਕਰੋੜਾਂ ਸਾਲਾਂ ਦਾ ਹੈ। ਕਿਵੇਂ ਜੀਵ, ਪ੍ਰਕਿਰਤੀ ਦੀਆਂ ਆਫ਼ਤਾਂ ਦੇ ਸਾਹਮਣੇ ਬਦਲਿਆ ਤੇ ਨਵੇਂ ਰੂਪ ਅਖ਼ਤਿਆਰ ਕੀਤੇ। ਉਸ ਪਹਿਲੂ ਤੋਂ ਪੰਜ ਸੱਤ ਹਜ਼ਾਰ ਸਾਲਾਂ ਦਾ ਸਮਾਂ ਬਹੁਤ ਥੋੜ੍ਹਾ ਹੈ। ਇਨ੍ਹਾਂ ਪੰਜ ਸੱਤ ਹਜ਼ਾਰ ਸਾਲਾਂ ਵਿੱਚ ਅਸੀਂ ਜੋ ਵਿਕਾਸ ਕੀਤਾ ਹੈ ਇਹ ਰਫ਼ਤਾਰ ਪਿਛਲੇ ਸਮੇਂ ਤੋਂ ਤੇਜ਼ ਹੈ। ਇਸ ਰਫ਼ਤਾਰ ਦਾ ਸਿਹਰਾ ਸਮਾਜਿਕ ਪ੍ਰਬੰਧ, ਨੇਮਾਂ ਹੇਠ ਰਹਿ ਕੇ ਕਾਰਗੁਜ਼ਾਰੀ ਕਰਨ ਨੂੰ ਜਾਂਦਾ ਹੈ। ਇਹ ਗੱਲ ਵੀ ਠੀਕ ਹੈ ਕਿ ਵਿਕਾਸ ਦੇ ਪੁੱਠੇ ਗੇੜੇ ਬਾਰੇ ਚਰਚਾ ਹੋ ਰਹੀ ਹੈ। ਮਨੁੱਖ਼ ਵੱਲੋਂ ਕੁਦਰਤ ਦੀ ਪ੍ਰਕਿਰਿਆ ਵਿੱਚ ਵਿਗਾੜ ਪਾਉਣ ਬਾਰੇ ਵੀ ਸਵਾਲ ਉੱਠ ਰਹੇ ਹਨ ਅਤੇ ਮਨੁੱਖ ਹੀ ਧਰਤੀ ਉੱਪਰ ਜੀਵਨ ਦੇ ਖ਼ਾਤਮੇ ਬਾਰੇ ਵੀ ਗੱਲ ਹੋ ਰਹੀ ਹੈ। ਬੁਰਾਈ ਉਭਾਰਨ ਦੀ ਪ੍ਰਵਿਰਤੀ ਵੀ ਵੱਧ ਹੈ ਤੇ ਪੂਰਵ ਨਿਰਧਾਰਤ ਧਾਰਨਾ ਨੂੰ ਸਾਹਮਣੇ ਰੱਖ ਕੇ ਫ਼ੈਸਲੇ ਕਰਨ ਦੀ ਪ੍ਰਵਿਰਤੀ ਵੀ ਭਾਰੂ ਹੈ। ਇਤਿਹਾਸ ਵਿੱਚ ਸਾਡਾ ਯਕੀਨ ਘੱਟ ਹੈ। ਬੀਤੇ ਕੱਲ੍ਹ ਤੋਂ ਕੁਝ ਸਿੱਖਣਾ, ਮਨੁੱਖ਼ ਦੇ ਹਿੱਸੇ ਆਇਆ ਹੈ ਪਰ ਇਸ ਗੱਲ ਨੂੰ ਬਹੁਤਾ ਉਭਾਰਿਆ ਨਹੀਂ ਜਾਂਦਾ। ਵਿਗਿਆਨਕ ਖ਼ੋਜਾਂ ਵਿੱਚ ਬੁਰੇ ਪ੍ਰਭਾਵਾਂ ਨੂੰ ਵੱਧ ਉਭਾਰਿਆ ਜਾਂਦਾ ਹੈ। ਦਵਾਈ ਦੇ ਬੁਰੇ ਅਸਰ ਨਾਲ, ਇੱਕ ਵੀ ਮੌਤ ਹੁੰਦੀ ਹੈ, ਉਹ ਸੁਰਖ਼ੀ ਬਣਦੀ ਹੈ ਜਦੋਂ ਕਿ ਹਜ਼ਾਰਾਂ ਲੋਕਾਂ ਦੀ ਜਾਨ ਦਾ ਬਚਣਾ ਪਰਦੇ ਪਿੱਛੇ ਰਹਿੰਦਾ ਹੈ ਪਰ ਕੀ ਇਹ ਸੱਚ ਨਹੀਂ ਕਿ ਗ਼ਲਤੀਆਂ ਉੱਪਰ ਵੀ ਸੋਧ ਹੁੰਦੀ ਹੈ। ਹਰ ਪਹਿਲੂ ਦੀ ਵਿਸਸ਼ਲੇਸ਼ਣ ਦਾ ਨਵਾਂ ਰਾਹ ਦੱਸਦਾ ਹੈ ਤੇ ਇਹ ਸਿਲਸਿਲਾ ਜਾਰੀ ਹੈ। ਇਸ ਗਤੀਸ਼ੀਲ, ਨਿਰੰਤਰ ਕਾਰਜ ਦਾ ਅੰਤਿਮ ਨਿਸ਼ਾਨਾ ਚੰਗਿਆਈ ਹੀ ਹੈ। ❑❑

97, ਗੁਰੂ ਨਾਨਕ ਐਵੀਨਿਊ, ਮਜੀਠਾ ਰੋਡ, ਅੰਮ੍ਰਿਤਸਰ।
098158-08506, 0183-2421006

**ਜੇਕਰ ਜਗ ਵਿੱਚ ਮਜ਼੍ਹਬ ਨਾ ਹੋਂਦਾ**

ਸਾਬਤ ਦਿਲ ਤੇ ਹਸਦੇ ਚਿਹਰੇ
ਕੋਈ ਨਾ ਏਥੇ ਦਿਸਦਾ ਰੋਂਦਾ
ਜੇਕਰ ਜਗ ਵਿੱਚ ਮਜ਼੍ਹਬ ਨਾ ਹੋਂਦਾ
ਬੰਦਿਆਂ ਵਿੱਚ ਨਾ ਪੈਂਦੀਆਂ ਵੰਡੀਆਂ
ਕਿਤੇ ਨਾ ਦਿਸਦੇ ਝਗੜੇ ਭੰਡੀਆਂ
ਕੋਈ ਕਿਸੇ ਨੂੰ ਗੈਰ ਨਾ ਦਿਸਦਾ
ਭਾਈਆਂ ਦੇ ਵਿੱਚ ਵੈਰ ਨਾ ਦਿਸਦਾ
ਸਭ ਦੁਨੀਆਂ ਤੇ ਬੰਦੇ ਵਸਦੇ
ਆਪਣਾ ਪ੍ਰੀਤ ਅਕੀਦਾ ਦਸਦੇ
ਨਾ ਬੋਧੀ ਨਾ ਸਿੱਖ ਇਸਾਈ
ਹਿੰਦੂ, ਮੁਸਲਿਮ ਕੱਖ਼ ਨਾ ਹੋਂਦਾ
ਜੇਕਰ ਜਗ ਵਿੱਚ...

ਦਰਸ਼ਨ ਸਿੰਘ ਅਵਾਰਾ

ਯਾਦ ਸਦੀਵੀ

## ਅੰਗ ਸੰਗ : ਪਾਸ਼

ਪਾਸ਼!
ਖੇਤਾਂ ਦਾ ਪੁੱਤ ਪਾਸ਼
ਪਾਸ਼! ਅਸਾਡੇ ਪਾਸ ਪਾਸ
ਸੰਗੀ ਸਾਥੀ, ਸਾਥ ਸਾਥ
ਕਾਵਿ-ਜਗਤ ਵਿੱਚ ਜਿਉਂਦਾ ਜਾਗਦਾ
ਧਰਤੀ ਮੱਥੇ ਚੰਨ ਜੇਹਾ ਲੱਗਦਾ
ਪਾਸ਼ ਤਾਂ ਹੈ ਬਣ ਸੂਰਜ ਮਘਦਾ
ਉਹ ਦਰਿਆ ਜੋ ਸਦਾ ਹੀ ਵਗਦਾ
ਖੇਤਾਂ; ਜਾਇਆ ਅਤੇ ਖਿਡਾਇਆ
ਖੇਤਾਂ ਦੇ ਹਰ ਕਣ ਦੇ ਵਿਚੋਂ
ਚੁਹੁੰ ਕੂਟੀਂ ਬਣ ਨਗ਼ਮਾ ਛਾਇਆ
ਮਿਹਨਤ, ਗ਼ੈਰਤ ਦੀ ਲੈ ਗੁੜ੍ਹਤੀ
ਕਵਿਤਾ ਦਾ ਚੜ੍ਹ ਜੋਬਨ ਆਇਆ
ਖੇਤਾਂ ਦੇ ਗੀਤਾਂ ਦਾ ਸਿਰਜਕ
ਖੇਤਾਂ ਦੀ ਹੀ ਗੋਦ ਸਮਾਇਆ
ਨਾਲ ਲਹੂ ਦੇ ਸਿੰਜੀ ਧਰਤੀ
ਗੀਤ ਯੁੱਧ ਦਾ ਅੰਬਰ ਗਾਇਆ
ਧਰਤੀ ਉੱਤੇ ਸੂਹੇ ਰੰਗਾਂ
ਕਵਿਤਾ ਦਾ ਅੰਬਰ ਉੱਗ ਆਇਆ
ਖੇਤ, ਹਵਾਵਾਂ, ਪਾਸ਼ 'ਤੇ ਕਵਿਤਾ
ਇਕਮਿਕ ਹੋਏ; ਇਕ ਜਿੰਦ ਹੋਏ
ਜਿਉਂ ਪਾਣੀ ਵਿੱਚ ਰੰਗ ਸਮੋਏ
ਸਤਰੰਗੀ ਪੀਂਘ ਜਿਉਂ ਅੰਬਰ ਹੋਏ
ਕਵੀ ਮਿੱਤਰਾ! ਪਾਸ਼ ਬੇਲੀਆ!!
ਕੋਲ ਅਸਾਡੇ ਬਹਿੰਦਾ ਜਾਹ
ਸਾਡੀ ਸੁਣ 'ਤੇ ਆਪ ਸੁਣਾ
ਮਰਕੇ ਜ਼ਿੰਦਾ ਹੋ ਗਿਓਂ ਮਿੱਤਰਾ
ਲੰਮੀਆਂ ਵਾਟਾਂ, ਉੱਚੀਆਂ ਮੰਜ਼ਿਲਾਂ
ਸਦਕੇ ਜਾਈਏ ਤੁਰਦਾ ਜਾਹ
ਹਾਲ ਯਾਰਾਂ ਦਾ ਸੁਣਦਾ ਜਾਹ
ਮੋਹ ਮਾਇਆ ਦੇ ਫਾਹੇ ਲੈ ਕੇ
ਜਿਉਂਦੇ ਮੋਇਆਂ ਤਾਈਂ ਬਚਾ
ਸਾਨੂੰ ਸੱਜਰਾ ਗੀਤ ਸੁਣਾ
ਸੰਗਰਾਮਾਂ ਦੀ ਗ਼ਜ਼ਲ ਬਣਾ

* ਅਮੋਲਕ ਸਿੰਘ

# ਮ੍ਰਿਗ ਤ੍ਰਿਸ਼ਨਾਵਾਂ

ਸੁਮੀਤ ਸਿੰਘ

ਅੱਜ ਦਾ ਯੁੱਗ ਵਿਗਿਆਨ ਦਾ ਯੁੱਗ ਹੈ। ਦੁਨੀਆਂ ਦੇ ਵਿਕਸਿਤ ਦੇਸ਼ ਵਿਗਿਆਨ ਦੇ ਖ਼ੇਤਰ ਵਿੱਚ ਅਹਿਮ ਪ੍ਰਾਪਤੀਆਂ ਕਰਦੇ ਹੋਏ ਲਗਾਤਾਰ ਚੰਗੇਰੇ ਭਵਿੱਖ਼ ਵੱਲ ਵਧਦੇ ਜਾ ਰਹੇ ਹਨ ਪਰ ਅਸੀਂ ਭਾਰਤੀ ਲੋਕ ਆਪਣੀ 'ਹੋਣੀ' ਆਪ ਘੜਨ ਦੀ ਬਜਾਏ ਕਿਸਮਤਵਾਦੀ, ਅਧਿਆਤਮਵਾਦੀ ਤੇ ਅੰਧ ਵਿਸ਼ਵਾਸੀ ਵਤੀਰਾ ਅਪਣਾ ਕੇ ਸਾਧਾਂ-ਸੰਤਾਂ, ਪਾਖ਼ੰਡੀ ਬਾਬਿਆਂ, ਜੋਤਿਸ਼ੀਆਂ, ਡੇਰਾਵਾਦੀਆਂ ਤੇ ਧਰਮ ਗੁਰੂਆਂ ਦੇ ਮਗਰ ਲੱਗ ਕੇ ਆਪਣਾ ਸਰੀਰਕ, ਮਾਨਸਿਕ ਤੇ ਆਰਥਿਕ ਸ਼ੋਸ਼ਣ ਕਰਵਾ ਰਹੇ ਹਾਂ। ਵਿਗਿਆਨ ਤੇ ਤਕਨਾਲੋਜੀ ਦੇ ਖ਼ੇਤਰ ਵਿੱਚ ਦੁਨੀਆਂ ਦੇ ਵਿਕਸਿਤ ਮੁਲਕਾਂ ਦੇ ਬਰਾਬਰ ਖੜ੍ਹਾ ਹੋਣ ਦੇ ਬਾਵਜੂਦ ਸਾਡਾ ਦੇਸ਼ ਰੂੜੀਵਾਦੀ ਅਤੇ ਅੰਧ ਵਿਸ਼ਵਾਸੀ ਸੋਚ ਦਾ ਸ਼ਿਕਾਰ ਹੋਇਆ ਪਿਆ ਹੈ। ਸਾਡੇ ਸਮਾਜ ਵਿੱਚ ਸਾਧਾਂ ਸੰਤਾਂ, ਸਿਆਣਿਆਂ, ਸੁਆਮੀਆਂ, ਸਾਧਵੀਆਂ, ਜੋਤਿਸ਼ੀਆਂ ਤੇ ਯੋਗੀਆਂ ਦੀ ਬਹੁਤ ਭਰਮਾਰ ਹੈ ਜਿਹੜੇ ਭੋਲੇ-ਭਾਲੇ ਤੇ ਅਗਿਆਨੀ ਲੋਕਾਂ ਨੂੰ ਹੀ ਨਹੀਂ ਬਲਕਿ ਪੜ੍ਹੇ ਲਿਖ਼ੇ ਲੋਕਾਂ ਨੂੰ ਵੀ ਆਪਣੇ ਚੁੰਗਲ ਵਿੱਚ ਫ਼ਸਾ ਕੇ ਮਗਰ ਲਾਉਣ ਦੀ ਪੂਰੀ ਮੁਹਾਰਤ ਰੱਖਦੇ ਹਨ। ਸਾਡੇ ਸਮਾਜ ਵਿੱਚ ਵੀ ਅਜਿਹੇ ਲਾਈਲੱਗ ਤੇ ਅੰਧ ਵਿਸ਼ਵਾਸੀ ਲੋਕਾਂ ਦੀ ਕੋਈ ਕਮੀ ਨਹੀਂ ਹੈ ਜਿਹੜੇ ਭੇਡ ਚਾਲ ਦੀ ਤਰ੍ਹਾਂ ਇਨ੍ਹਾਂ ਚਲਾਕ ਅਨਸਰਾਂ ਦੇ ਮਗ਼ਰ ਲੱਗ ਕੇ ਆਪਣੀ ਲੁੱਟ ਕਰਵਾਉਂਦੇ ਰਹਿੰਦੇ ਹਨ।

ਦੇਸ਼ ਦੇ ਬਹੁ-ਗਿਣਤੀ ਲੋਕ ਅਧਿਆਤਮਵਾਦੀ ਸੋਚ ਰੱਖਦੇ ਹੋਣ ਕਾਰਣ ਉਨ੍ਹਾਂ ਵਿੱਚ ਸਵੈ ਵਿਸ਼ਵਾਸ ਦੀ ਬਹੁਤ ਜ਼ਿਆਦਾ ਘਾਟ ਹੈ। ਇਹੋ ਕਾਰਣ ਹੈ ਕਿ ਉਨ੍ਹਾਂ ਨੂੰ ਆਪਣੀ ਹਿੰਮਤ, ਮਿਹਨਤ, ਲਗਨ, ਦ੍ਰਿੜ ਇਰਾਦੇ ਤੇ ਸੰਘਰਸ਼ ਉੱਪਰ ਬਿਲਕੁਲ ਭਰੋਸਾ ਨਹੀਂ। ਉਹ ਆਪਣੀ ਲਾਈਲੱਗ ਮਾਨਸਿਕਤਾ ਕਾਰਣ ਆਪਣੀਆਂ ਸਮੱਸਿਆਵਾਂ ਦੇ ਕਾਰਣਾਂ ਦੀ ਤਹਿ ਤੱਕ ਜਾਣ ਤੇ ਉਨ੍ਹਾਂ ਦੇ ਜ਼ਿੰਮੇਵਾਰ ਸਮਾਜਿਕ ਤੇ ਰਾਜਨੀਤਿਕ ਕਾਰਣਾਂ ਨੂੰ ਸਮਝਣ ਤੋਂ ਅਸਮਰਥ ਹਨ। ਨਤੀਜੇ ਵਜੋਂ ਉਹ ਆਪਣੀਆਂ ਸਮੱਸਿਆਵਾਂ ਦੇ ਹੱਲ ਲਈ ਤੇ ਆਪਣਾ ਭਵਿੱਖ਼/ਅਗਲਾ ਜਨਮ ਸੰਵਾਰਨ ਲਈ ਬਾਬਿਆਂ ਤੇ ਡੇਰਿਆਂ ਦੀ ਸ਼ਰਨ ਵਿੱਚ ਚਲੇ ਜਾਂਦੇ ਹਨ। ਦਰਅਸਲ ਬਹੁਤੇ ਲੋਕ ਅਜਿਹੀ ਬਿਮਾਰ ਤੇ ਕਮਜ਼ੋਰ ਮਾਨਸਿਕਤਾ ਦਾ ਸ਼ਿਕਾਰ ਹੋ ਚੁੱਕੇ ਹਨ ਜਿਹੜੀ ਪੀੜ੍ਹੀ ਦਰ ਪੀੜ੍ਹੀ ਸਾਨੂੰ ਆਤਮਾ, ਪ੍ਰਮਾਤਮਾ, ਸਵਰਗ ਨਰਕ, ਪੁਨਰ ਜਨਮ ਤੇ ਪਿਛਲੇ ਕਰਮਾਂ ਦੇ ਫ਼ਲ ਆਦਿ ਗ਼ੈਰ ਵਿਗਿਆਨਕ ਮੁੱਦਿਆਂ ਨੂੰ ਮੰਨਣ ਲਈ ਮਜਬੂਰ ਕਰਦੀ ਹੈ ਤੇ ਸਾਡੇ ਵਿੱਚ ਵਿਗਿਆਨਕ ਦ੍ਰਿਸ਼ਟੀਕੋਣ ਦਾ ਚਾਨਣ ਫ਼ੈਲਣ ਤੋਂ ਰੋਕਦੀ ਹੈ। ਅਜਿਹੇ ਨਜ਼ਰੀਏ ਦਾ ਫ਼ਾਇਦਾ ਉਠਾ ਕੇ ਡੇਰਿਆਂ ਦੇ ਸੰਚਾਲਕ ਵੀ ਅਜਿਹੇ ਲਾਈਲੱਗ ਲੋਕਾਂ ਦੀ ਭਾਲ ਕਰਦੇ ਹਨ ਜਿਹੜੇ ਸਾਰਾ ਸਾਰਾ ਦਿਨ ਉਨ੍ਹਾਂ ਦੇ ਡੇਰੇ, ਧਾਰਮਿਕ ਸਥਾਨਾਂ ਤੇ ਮੱਠਾਂ ਦੀ ਮਾਨਤਾ ਤੇ ਸਥਾਪਤੀ ਲਈ ਆਰਥਿਕ ਮਦਦ ਜੁਟਾਉਣ ਦੇ ਨਾਲ-ਨਾਲ ਮੁਫ਼ਤ ਵਿੱਚ ਸੇਵਾ ਵੀ ਕਰ ਸਕਣ।

ਭਾਰਤੀ ਸਮਾਜ ਦੀ ਇਹ ਤ੍ਰਾਸਦੀ ਹੀ ਕਹੀ ਜਾ ਸਕਦੀ ਹੈ ਕਿ ਕਿਸੇ ਪਿੰਡ, ਕਸਬੇ ਜਾਂ ਕਲੋਨੀ ਵਿੱਚ ਕੋਈ ਸਕੂਲ, ਕਾਲਿਜ, ਹਸਪਤਾਲ ਤੇ ਲਾਇਬਰੇਰੀ ਭਾਵੇਂ ਹੋਵੇ ਜਾਂ ਨਾ ਪਰ ਉੱਥੇ ਧਾਰਮਿਕ ਸਥਾਨ ਤੇ ਤਾਂਤਰਿਕਾਂ ਦੇ ਅੱਡੇ ਜ਼ਰੂਰ ਮਿਲ ਜਾਣਗੇ। ਹਰੇਕ ਡੇਰੇ ਦਾ ਇਹੋ ਮਕਸਦ ਹੁੰਦਾ ਹੈ ਕਿ ਉਹ ਸਮਾਜ ਦੇ ਹਰ ਵਰਗ ਦੇ ਵੱਧ ਤੋਂ ਵੱਧ ਲੋਕਾਂ ਨੂੰ ਆਪਣੇ ਗੁੰਮਰਾਹਕੁੰਨ ਪ੍ਰਚਾਰ ਨਾਲ ਸ਼ਰਧਾਲੂ ਬਣਾ ਕੇ ਧਨ ਤੇ ਸਸਤੀ ਸ਼ੁਹਰਤ ਹਾਸਲ ਕਰੇ। ਭਾਰਤੀ ਲੋਕਾਂ ਦੀ ਅੰਧ ਵਿਸ਼ਵਾਸੀ ਮਾਨਸਿਕਤਾ ਤਾਂ ਇਸ ਤੱਥ ਤੋਂ ਹੀ ਜਾਹਿਰ ਹੋ ਜਾਂਦੀ ਹੈ ਕਿ **ਸਾਡੇ ਦੇਸ਼ ਵਿੱਚ ਵੱਖ-ਵੱਖ ਧਰਮਾਂ ਦੇ 15 ਲੱਖ ਧਾਰਮਿਕ ਸਥਾਨ ਹਨ ਜਦਕਿ ਸਕੂਲਾਂ ਕਾਲਿਜਾਂ ਦੀ ਗਿਣਤੀ 9 ਲੱਖ ਅਤੇ ਹਸਪਤਾਲਾਂ ਤੇ ਸਿਹਤ ਕੇਂਦਰਾਂ ਦੀ ਗਿਣਤੀ ਸਿਰਫ਼ 6 ਲੱਖ ਹੈ। ਭਾਵ ਇਹ ਕਿ ਮਨੁੱਖ਼ ਲਈ ਸਿੱਖਿਆ ਤੇ ਸਿਹਤ ਸਹੂਲਤਾਂ ਦੀ ਬਜਾਏ ਪਾਠ ਪੂਜਾ ਨੂੰ ਜ਼ਿਆਦਾ ਜ਼ਰੂਰੀ ਸਮਝਿਆ ਜਾਂਦਾ ਹੈ।** ਅੱਜ ਕੱਲ੍ਹ ਭਾਰਤ ਦੇ ਵੱਡੇ ਸ਼ਹਿਰਾਂ ਵਿੱਚ ਧਰਮ ਗੁਰੂਆਂ ਵੱਲੋਂ ਸਥਾਪਤੀ ਪੱਖੀ ਸਿਆਸਤਦਾਨਾਂ ਦੀ ਮਿਲੀ ਭੁਗਤ ਨਾਲ ਲੋਕਾਂ ਦੀ ਭੀੜ ਜੁਟਾ ਕੇ ਅਧਿਆਤਮਵਾਦ ਦਾ ਪਾਠ ਪੜ੍ਹਾਇਆ ਜਾਂਦਾ ਹੈ ਪਰ ਕਿੰਨੀ ਸ਼ਰਮ ਦੀ ਗੱਲ ਹੈ ਕਿ ਸਦੀਆਂ ਤੋਂ ਹੋ ਰਹੇ ਅਜਿਹੇ ਧਾਰਮਿਕ ਪ੍ਰਚਾਰ ਦੇ ਚਲਦਿਆਂ ਸਾਡੇ ਦੇਸ਼ ਦਾ ਨਾਂ ਦੁਨੀਆਂ ਦੇ ਚੋਣਵੇਂ ਭ੍ਰਿਸ਼ਟ ਤੇ ਬੇਈਮਾਨ ਦੇਸ਼ਾਂ ਦੀ ਗਿਣਤੀ ਵਿੱਚ ਆਉਂਦਾ ਹੈ। ਦੁਨੀਆਂ ਵਿੱਚ ਸਭ ਤੋਂ ਵੱਧ ਸਕੈਂਡਲ ਤੇ ਘਪਲੇ ਸਾਡੇ ਦੇਸ਼ ਵਿੱਚ ਹੁੰਦੇ ਹਨ। ਪਿਛਲੇ ਸਮੇਂ 'ਚ ਧਾਰਮਿਕ ਸਥਾਨਾਂ ਵਿੱਚ ਹੋਏ ਕਤਲਾਂ, ਬਲਾਤਕਾਰਾਂ, ਚੋਰੀਆਂ ਤੇ ਘਪਲਿਆਂ ਦੀਆਂ ਘਟਨਾਵਾਂ ਤੇ ਹੋਰ ਅਨੈਤਿਕ ਕੰਮਾਂ ਲਈ ਜ਼ਿੰਮੇਵਾਰ ਉਹ ਧਾਰਮਿਕ ਆਗੂ ਤੇ ਸੇਵਾਦਾਰ ਪਾਏ ਗਏ ਜਿਹੜੇ 'ਧਰਮ ਤੇ ਪ੍ਰਮਾਤਮਾ' ਦੇ ਸਭ ਤੋਂ ਵੱਧ ਨੇੜੇ ਹੋਣ ਦਾ ਦਾਅਵਾ ਕਰਦੇ ਰਹੇ ਅਤੇ ਧਰਮ ਨੂੰ ਨੈਤਿਕਤਾ ਤੇ ਇਨਸਾਨੀਅਤ ਦਾ ਆਧਾਰ ਮੰਨਦੇ ਹਨ। ਸਾਡੇ ਸਾਹਮਣੇ ਅਸਲ ਸਵਾਲ ਤਾਂ ਨੈਤਿਕ ਤੇ ਮਨੁੱਖ਼ੀ ਕਦਰਾਂ ਕੀਮਤਾਂ ਉੱਤੇ ਸਖ਼ਤੀ ਨਾਲ ਅਮਲ ਕਰਨ



ਦਾ ਹੈ ਨਾ ਕਿ ਹਰ ਰੋਜ਼ ਧਾਰਮਿਕ ਸਥਾਨਾਂ, ਡੇਰਿਆਂ, ਅਤੇ ਮੱਠਾਂ ਵਿੱਚ ਜਾ ਕੇ ਪਾਠ ਪੂਜਾ ਤੇ ਰੱਟਾ ਲਾ ਕੇ ਦਿਖ਼ਾਵਾ ਕਰਨ ਦਾ ਪਰ ਅਸੀਂ ਲੋਕ ਤਾਂ ਅਮਲ ਕਰਨ ਨਾਲੋਂ ਦਿਖ਼ਾਵੇ 'ਚ ਜ਼ਿਆਦਾ ਯਕੀਨ ਰੱਖਦੇ ਹਾਂ ਕਿਉਂਕਿ ਨੈਤਿਕਤਾ, ਇਨਸਾਨੀ ਕਦਰਾਂ ਕੀਮਤਾਂ ਅਤੇ ਆਦਰਸ਼ ਅਸੂਲਾਂ ਉੱਤੇ ਪਹਿਰਾ ਦੇਣਾ ਬਹੁਤ ਔਖਾ ਕੰਮ ਹੈ। ਸਾਨੂੰ ਇਸ ਸੱਚਾਈ ਦਾ ਗਿਆਨ ਹੋਣਾ ਚਾਹੀਦਾ ਹੈ ਕਿ ਦੁਨੀਆਂ ਦੇ ਮਹਾਨ ਦਾਰਸ਼ਨਿਕਾਂ, ਚਿੰਤਕਾਂ ਅਤੇ ਸਮਾਜ ਸੁਧਾਰਕਾਂ ਨੇ ਮਨੁੱਖ਼ ਨੂੰ ਇੱਕ ਆਦਰਸ਼ ਜੀਵਨ ਬਤੀਤ ਕਰਨ ਲਈ ਨੈਤਿਕ ਸਿੱਖਿਆਵਾਂ, ਆਦਰਸ਼ਾਂ ਤੇ ਅਸੂਲਾਂ ਨੂੰ ਅਪਨਾਉਣ ਤੇ ਜ਼ੋਰ ਦਿੱਤਾ ਹੈ ਜਿਵੇਂ ਕਿਰਤ ਕਰਨੀ, ਸੱਚ ਬੋਲਣਾ, ਫਰਜ਼ ਪ੍ਰਤੀ ਇਮਾਨਦਾਰੀ, ਬਰਾਬਰੀ, ਜ਼ੁਲਮ ਦਾ ਵਿਰੋਧ ਤੇ ਸਮਾਜਿਕ ਬੁਰਾਈਆਂ ਦਾ ਖ਼ਾਤਮਾ ਆਦਿ। ਬਹੁ ਗਿਣਤੀ ਲੋਕ ਅਜਿਹੀਆਂ ਸਿੱਖਿਆਵਾਂ ਤੇ ਅਮਲ ਕਰਨ ਦੀ ਬਜਾਏ ਧਰਮ ਗੁਰੂਆਂ ਦੇ ਮਗਰ ਲੱਗਣਾ ਪਸੰਦ ਕਰਦੇ ਹਨ ਜਿਹੜੇ ਆਪਣੇ ਪ੍ਰਵਚਨਾਂ ਵਿੱਚ ਚਮਤਕਾਰਾਂ ਤੇ ਕਾਲਪਨਿਕ ਕਹਾਣੀਆਂ ਦੇ ਕਿੱਸਿਆਂ ਨੂੰ ਸ਼ਾਮਲ ਕਰਕੇ ਲੋਕਾਈ ਨੂੰ ਗੁੰਮਰਾਹ ਕਰਦੇ ਹਨ। ਮੌਕਾ ਪ੍ਰਸਤ ਸਿਆਸਤਦਾਨ ਵੀ ਸਿੱਧੇ ਅਸਿੱਧੇ ਰੂਪ 'ਚ ਧਰਮ ਗੁਰੂਆਂ ਦੇ ਹੱਕ ਵਿੱਚ ਹੀ ਭੁਗਤਦੇ ਹਨ। ਇਹ ਅਕਸਰ ਹੀ ਵੇਖਣ ਨੂੰ ਮਿਲਦਾ ਹੈ ਕਿ ਧਰਮਾਂ ਦੇ ਵੱਡੇ ਪ੍ਰਵਚਨ ਕਰਤਾ ਲੋਕਾਂ 'ਚ ਇਹ ਗੁੰਮਰਾਹਕੁੰਨ ਪ੍ਰਚਾਰ ਕਰਦੇ ਹਨ ਕਿ ਤੁਹਾਡੀਆਂ ਸਾਰੀਆਂ ਸਮੱਸਿਆਵਾਂ ਦਾ ਹੱਲ 'ਪ੍ਰਮਾਤਮਾ' ਦੀ ਮਰਜ਼ੀ, ਤੁਹਾਡੀ 'ਕਿਸਮਤ' ਤੇ ਪਿਛਲੇ ਜਨਮਾਂ ਦੇ 'ਕਰਮਾਂ' ਅਨੁਸਾਰ ਹੀ ਹੋਵੇਗਾ। ਇਸ ਲਈ ਤੁਹਾਨੂੰ ਕਿਸੇ ਤਰ੍ਹਾਂ ਦਾ ਕੋਈ ਕਿੰਤੂ-ਪ੍ਰੰਤੂ ਤੇ ਸੰਘਰਸ਼ ਕਰਨ ਦੀ ਜ਼ਰੂਰਤ ਨਹੀਂ ਕਿਉਂਕਿ ਜੋ ਹੋਣਾ ਹੈ ਉਹ ਹੋ ਕੇ ਹੀ ਰਹੇਗਾ। ਪ੍ਰਮਾਤਮਾ ਦੀ ਮਰਜ਼ੀ ਤੋਂ ਬਗ਼ੈਰ ਪੱਤਾ ਵੀ ਨਹੀਂ ਹਿਲਦਾ, ਇਸ ਲਈ ਉਸ ਨੂੰ ਖ਼ੁਸ਼ ਕਰਕੇ ਹੀ ਆਪਣਾ ਜੀਵਨ ਸਫ਼ਲ ਕੀਤਾ ਜਾ ਸਕਦਾ ਹੈ। ਸਾਡੇ ਸਮਿਆਂ ਦਾ ਅਫ਼ਸੋਸਨਾਕ ਪਹਿਲੂ ਇਹ ਵੀ ਹੈ ਕਿ ਸਮੁੱਚਾ ਇਲੈੱਕਟ੍ਰਾਨਿਕ ਮੀਡੀਆ ਆਪਣੇ ਵਪਾਰਕ ਹਿਤਾਂ ਨੂੰ ਮੁੱਖ ਰੱਖ ਕੇ ਅਜਿਹੇ ਧਾਰਮਿਕ ਇਕੱਠਾਂ ਵੱਲੋਂ ਫ਼ੈਲਾਏ ਜਾਂਦੇ ਅੰਧ ਵਿਸ਼ਵਾਸਾਂ ਨੂੰ ਪ੍ਰਚਾਰਨ ਵਿੱਚ ਅਹਿਮ ਭੂਮਿਕਾ ਨਿਭਾ ਰਿਹਾ ਹੈ। ਸਵੇਰ ਸ਼ਾਮ ਸਾਰੇ ਟੀ.ਵੀ. ਚੈਨਲਾਂ ਦੀ ਸ਼ੁਰੂਆਤ ਪ੍ਰਵਚਨਾਂ, ਜੋਤਿਸ਼ ਤੇ ਰਾਸ਼ੀਫ਼ਲ ਦੇ ਪ੍ਰੋਗਰਾਮਾਂ ਨਾਲ ਹੁੰਦੀ ਹੈ। ਜਿਨ੍ਹਾਂ ਵਿੱਚ ਸਮੱਸਿਆਵਾਂ ਦੇ ਹੱਲ ਲਈ ਮਹਿੰਗੇ ਤੋਂ ਮਹਿੰਗੇ ਪੱਥਰ, ਨਗ, ਲਾਕਿਟ ਤੇ ਮੁੰਦਰੀਆਂ ਪਾਉਣ ਦੀ 'ਨੇਕ' ਸਲਾਹ ਦਿੱਤੀ ਜਾਂਦੀ ਹੈ। ਸੁਆਲ ਇਹ ਹੈ ਕਿ ਜੇਕਰ ਦੇਸ਼ ਨੂੰ 21ਵੀਂ ਸਦੀ ਵਿੱਚ ਲਿਜਾਣ ਦਾ ਦਾਅਵਾ ਕਰਨ ਵਾਲੇ ਸਾਡੇ ਹੁਕਮਰਾਨ ਹੀ ਅੰਧ ਵਿਸ਼ਵਾਸਾਂ ਦਾ ਪ੍ਰਚਾਰ ਕਰਨ ਵਾਲੀਆਂ ਰੂੜੀਵਾਦੀ ਤੇ ਅਧਿਆਤਮਵਾਦੀ ਤਾਕਤਾਂ ਦੇ ਪਿਛਲੱਗ ਬਣ ਜਾਣਗੇ ਤਾਂ ਆਮ ਸੂਝ-ਬੂਝ ਰੱਖਣ ਵਾਲੇ ਵਿਅਕਤੀ ਤੋਂ ਵਿਗਿਆਨਕ ਦ੍ਰਿਸ਼ਟੀਕੋਣ ਅਪਨਾਉਣ ਦੀ ਕਿੰਨੀ ਕੁ ਆਸ ਰੱਖੀ ਜਾ ਸਕਦੀ ਹੈ। ਅੰਧ ਵਿਸ਼ਵਾਸਾਂ ਦਾ ਕੀਤਾ ਜਾ ਰਿਹਾ ਗੁੰਮਰਾਹਕੁੰਨ ਪ੍ਰਚਾਰ ਸਥਾਪਤੀ ਦੀ ਉਮਰ ਲੰਮੀ ਕਰਨ ਤੇ ਵਿਗਿਆਨ ਰੂਪੀ ਸੱਚ ਦੇ ਪਸਾਰ ਨੂੰ ਰੋਕਣ ਲਈ ਹੈ। ਇਸ ਪਿੱਛੇ ਸ਼ੈਤਾਨ ਦਿਮਾਗ਼ਾਂ ਦੀ ਉਹ ਸੋਚੀ ਸਮਝੀ ਤਾਕਤ ਹੈ ਕਿ ਅੰਧ ਵਿਸ਼ਵਾਸਾਂ ਵਿੱਚ ਫਸੇ ਲੋਕ ਜਾਗਰੂਕ ਹੋ ਕੇ ਆਪਣੀ ਜ਼ਿੰਦਗੀ ਤੇ ਸਮਾਜ ਨੂੰ ਸਵਰਗ ਬਣਾਉਣ ਦੇ ਰਾਹ ਨਾ ਤੁਰ ਪੈਣ। ਇਸ ਲਈ ਮਾਨਵਤਾ ਦੇ ਭਲੇ ਲਈ ਵਿਗਿਆਨਕ ਦ੍ਰਿਸ਼ਟੀਕੋਣ ਦਾ ਪ੍ਰਚਾਰ ਪਸਾਰ ਸਮੇਂ ਦੀ ਮੁੱਖ ਲੋੜ ਹੈ। ❑❑

ਗੀਤ

## ਜੁਆਨਾ ! ਹੋ ਜ਼ਰਾ ਤਕੜਾ...

ਤੇਰੇ ਬੂਹੇ 'ਤੇ ਆਏ ਹਾਂ, ਤਰਕ ਦੀ ਬਾਤ ਪਾਉਂਦੇ ਹਾਂ।
ਜੁਆਨਾ! ਹੋ ਜ਼ਰਾ ਤਕੜਾ, ਅਸੀਂ ਤੇਰਾ ਸਾਥ ਚਾਹੁੰਦੇ ਹਾਂ॥

ਤੇਰੇ ਮੱਥੇ ਜਾਂ ਹੱਥਾਂ 'ਤੇ, ਕਿਸੇ ਕੁਝ ਲਿਖਿਆ ਹੋਇਆ ਨੀਂ।
ਕਿਸੇ 'ਰੱਬ ਦੀ ਰਜ਼ਾ' ਉੱਤੇ, ਕੁਝ ਟਿਕਿਆ ਹੋਇਆ ਨੀਂ।
ਤੇਰੇ ਹੱਥੋਂ ਤੇਰੇ ਡਰ ਨੂੰ, ਬਣਾਉਣਾ ਖ਼ਾਕ ਚਾਹੁੰਦੇ ਹਾਂ।
ਜੁਆਨਾ! ਹੋ ਜ਼ਰਾ ਤਕੜਾ...

ਅਸੀਂ ਸਾਥੀ ਭਗਤ ਸਿੰਘ ਦੇ, ਹਨੇਰੇ ਨਾਲ ਲੜਦੇ ਹਾਂ।
ਪਸੰਦ ਨੀਂ ਝੁਰਨਾ ਸਾਨੂੰ, ਅਸੀਂ ਹਿੱਕ ਤਾਣ ਖੜ੍ਹਦੇ ਹਾਂ॥
ਹਨੇਰੇ 'ਚੋਰ' ਮੰਗਦੇ ਨੇ, ਅਸੀਂ ਪ੍ਰਭਾਤ ਚਾਹੁੰਦੇ ਹਾਂ।
ਜੁਆਨਾ! ਹੋ ਜ਼ਰਾ ਤਕੜਾ...

ਦਲੀਲਾਂ ਨਾਲ ਦਸਦੇ ਹਾਂ, ਰਾਜ਼ ਵਹਿਮਾਂ ਤੇ ਭਰਮਾਂ ਦਾ।
ਨਿਡਰ ਬਣ ਸਕਿਆ ਨੀਂ ਬੰਦਾ, ਡਰਾਇਆ ਧਰਮਾਂ ਦਾ।
ਮਜ਼੍ਹਬ ਚਾਹੁੰਦੇ ਹਾਂ ਕੋਈ ਨਾ ਕੋਈ ਜਾਤ ਚਾਹੁੰਦੇ ਹਾਂ।
ਜੁਆਨਾ! ਹੋ ਜ਼ਰਾ ਤਕੜਾ...

ਇਸ ਸਾਲ ਦੇ ਵਾਂਗੂ, ਵਰ੍ਹਾ ਪਿਛਲਾ ਵੀ ਆਇਆ ਸੀ।
ਉਦੋਂ ਵੀ ਮਾਰ ਕੇ ਹਾਕਾਂ, ਅਸੀਂ ਥੋਨੂੰ ਬੁਲਾਇਆ ਸੀ।
ਸਿਰ ਤੇ ਬੰਨ੍ਹ ਲੈ ਸਾਫ਼ਾ, ਹੁਣੇ ਸ਼ੁਰੂਆਤ ਚਾਹੁੰਦੇ ਹਾਂ।
ਜੁਆਨਾ! ਹੋ ਜ਼ਰਾ ਤਕੜਾ...

ਕਰਮਜੀਤ, ਸਕਰੁੱਲਾਂਪੁਰੀ

ਮਸ਼ਵਰੇ ਹਿਤ : ਸੈਕਸ ਸਮੱਸਿਆਵਾਂ ਸਬੰਧੀ ਇਲਾਜ ਤੇ ਸੁਝਾਅ ਬਾਰੇ ਪਾਠਕ ਡਾ. ਸ਼ਿਆਮ ਸੁੰਦਰ ਦੀਪਤੀ, ਐਸੋਸੀਏਟ ਪ੍ਰੋਫ਼ੈਸਰ, ਸਰਕਾਰੀ ਮੈਡੀਕਲ ਕਾਲਿਜ ਅਮ੍ਰਿਤਸਰ ਨਾਲ ਸ਼ਾਮ ਨੂੰ 4 ਤੋਂ 6 ਵਜੇ ਤੱਕ ਸੰਪਰਕ ਕਰ ਸਕਦੇ ਹਨ : 0181-2421006, 9815808506

# ਮਨੁੱਖੀ ਦਿਮਾਗ਼

ਡਾ. ਹਰਚੰਦ ਸਿੰਘ ਸਰਹਿੰਦੀ

ਵੈਸੇ ਤਾਂ ਸਰੀਰ ਦਾ ਹਰ ਅੰਗ ਜੀਵ ਵਿਕਾਸ ਦੇ ਸਿਖਰ ਦਾ ਸ਼ਾਹਕਾਰ ਹੈ ਪਰ ਜਿੱਥੋਂ ਤੱਕ ਦਿਮਾਗ਼ ਦਾ ਸਬੰਧ ਹੈ ਇਸ ਦੀ ਤਾਂ ਗੱਲ ਹੀ ਕੁਝ ਹੋਰ ਹੈ। ਦਿਮਾਗ਼ ਦੀ ਗੁੰਝਲਦਾਰ ਤੇ ਰਹੱਸਮਈ ਬਣਤਰ ਤੋਂ ਇਲਾਵਾ ਇਸ ਦਾ ਉੱਚ ਗਵਰਨਰੀ ਅਹੁਦਾ ਇਸ ਨੂੰ ਸਰੀਰ ਦੇ ਮਹੱਤਵਪੂਰਨ ਅੰਗਾਂ ਨਾਲੋਂ ਨਿਖੇੜਦਾ ਹੈ। ਇਹ ਇੱਕ ਅਜਿਹਾ ਕਰਾਮਾਤੀ ਅੰਗ ਹੈ ਜਿਸ ਦਾ ਕੋਈ ਸਾਨੀ ਨਹੀਂ ਤਾਹੀਓਂ ਦਿਮਾਗ਼ ਨੂੰ ਵਿਸ਼ਵ ਦੀ ਸਭ ਤੋਂ ਅਦੁੱਤੀ ਰਚਨਾ ਹੋਣ ਦਾ ਮਾਣ ਪ੍ਰਾਪਤ ਹੈ।

ਦਿਮਾਗ਼, ਸਰੀਰ ਦੇ ਵੱਖ-ਵੱਖ ਅੰਗਾਂ ਦੀਆਂ ਕ੍ਰਿਆਵਾਂ ਨੂੰ ਕੰਟਰੋਲ ਕਰਦਾ ਹੈ ਅਤੇ ਉਨ੍ਹਾਂ ਵਿਚਕਾਰ ਆਪਸੀ ਤਾਲਮੇਲ ਵੀ ਬਣਾਈ ਰੱਖਦਾ ਹੈ। ਮਿਸਾਲ ਵਜੋਂ, ਦਿਲ, ਜੋ ਆਪਣੇ-ਆਪ ਧੜਕ ਰਿਹਾ ਹੋਣ ਦਾ ਪ੍ਰਭਾਵ ਦਿੰਦਾ ਹੈ, ਅਸਲ 'ਚ, ਦਿਮਾਗ਼ ਵੱਲੋਂ ਮਿਲ ਰਹੀਆਂ ਸੇਧਾਂ ਤੇ ਹਦਾਇਤਾਂ ਤੇ ਅਮਲ ਕਰਦਿਆਂ ਹੀ ਕ੍ਰਿਆਸ਼ੀਲ ਰਹਿੰਦਾ ਹੈ। ਦੂਜੇ ਸ਼ਬਦਾਂ ਵਿੱਚ, ਦਿਲ ਨੂੰ ਜੀਵਨ ਭਰ ਧੜਕਦਿਆਂ ਰੱਖਣ ਪਿੱਛੇ ਦਿਮਾਗ਼ ਦਾ ਹੱਥ ਹੁੰਦਾ ਹੈ। ਸੱਚ ਤਾਂ ਇਹ ਹੈ ਕਿ ਸਰੀਰ ਰੂਪੀ ਮਸ਼ੀਨ ਦੇ ਵੱਖ-ਵੱਖ ਕਲ-ਪੁਰਜ਼ੇ, ਦਿਮਾਗ਼ ਦੀ ਅਗਵਾਈ ਅਧੀਨ ਉਮਰ ਭਰ ਆਪਣਾ ਕੰਮ ਨਿਰਵਿਘਨ ਜਾਰੀ ਰੱਖਦੇ ਹਨ। ਉੱਧਰ ਜੀਵ ਦੇ ਸਵੈ-ਰੱਖਿਆ ਦੇ ਜੀਵ ਵਿਗਿਆਨਕ ਸੰਘਰਸ਼ 'ਚ ਦਿਮਾਗ ਦੁਆਲੇ ਸੁਰੱਖਿਆ ਲਈ ਖੋਪੜੀ ਵਿਕਸਤ ਹੁੰਦੀ ਹੈ। ਇਸ ਤੋਂ ਇਲਾਵਾ ਦਿਮਾਗ਼ ਨੂੰ ਪਹਿਲ ਦੇ ਆਧਾਰ ਤੇ ਹੋਰ ਸਹੂਲਤਾਂ ਵੀ ਉਪਲਬਧ ਹੁੰਦੀਆਂ ਹਨ, ਜਿਵੇਂ ਸ਼ੁੱਧ ਖ਼ੂਨ ਦੀ ਨਿਰਵਿਘਨ ਸਪਲਾਈ। ਚੇਤੇ ਰਹੇ! ਦਿਮਾਗ਼ ਨੂੰ ਚਾਰ ਮਿੰਟਾਂ ਤੱਕ ਖ਼ੂਨ ਤੋਂ ਵਾਂਝਿਆਂ ਰੱਖਣ ਤੇ ਮਨੁੱਖ਼ ਦੀ ਮੌਤ ਹੋ ਜਾਂਦੀ ਹੈ।

ਜਨਮ ਸਮੇਂ ਬੱਚੇ ਦੇ ਦਿਮਾਗ਼ ਦਾ ਆਕਾਰ ਪ੍ਰੌੜ ਦਿਮਾਗ਼ ਦਾ ਚੌਥਾ ਹਿੱਸਾ ਹੁੰਦਾ ਹੈ। ਨਵਜਾਤ ਬੱਚੇ ਦਾ ਦਿਮਾਗ਼ ਇੱਕ ਅਰਬ ਸੈੱਲਾਂ ਦਾ ਬਣਿਆ ਹੁੰਦਾ ਹੈ। ਉਮਰ ਦੇ ਵਧਣ ਨਾਲ, ਸਰੀਰਕ ਅੰਗਾਂ ਦੇ ਵਿਕਾਸ ਦੇ ਨਾਲ-ਨਾਲ ਦਿਮਾਗ਼ ਦਾ ਵੀ ਵਿਕਾਸ ਹੁੰਦਾ ਰਹਿੰਦਾ ਹੈ। ਦਿਮਾਗ਼ ਦੀ ਸ਼ਕਲ ਅਤੇ ਬਣਤਰ ਅਖ਼ਰੋਟ ਦੀ ਗਿਰੀ ਵਰਗੀ ਹੁੰਦੀ ਹੈ ਤੇ ਉਵੇਂ ਹੀ ਝੁਰੜੀਦਾਰ।

ਇੱਕ ਬਾਲਗ ਮਨੁੱਖ਼ ਦਾ ਦਿਮਾਗ਼ ਔਸਤਨ 1200 ਤੋਂ 1400 ਗ੍ਰਾਮ ਵਜ਼ਨੀ ਹੁੰਦਾ ਹੈ ਅਤੇ ਇਸ 'ਚ 10 ਹਜ਼ਾਰ ਮਿਲੀਅਨ ਤੋਂ ਉੱਪਰ ਸੈੱਲ ਸਮਾਏ ਹੁੰਦੇ ਹਨ। ਇਨ੍ਹਾਂ ਸੈੱਲਾਂ ਤੋਂ ਕਈ ਬਿਲੀਅਨ ਸੈੱਲ ਤੰਦਾਂ ਦਾ ਫੁਟਾਰਾ ਹੁੰਦਾ ਹੈ। (ਦਿਮਾਗ਼ ਦੇ ਸੈੱਲਾਂ ਦੇ ਤੰਦਾਂ ਵਰਗੇ ਵਧੇ ਹੋਏ ਭਾਗਾਂ ਨੂੰ ਵਿਗਿਆਨਕ ਸ਼ਬਦਾਵਲੀ ਵਿੱਚ ਐਕਸਆਨਜ਼ (Axons) ਡੈਂਡਰਾਈਟਸ (Dendrites) ਕਿਹਾ ਜਾਂਦਾ ਹੈ।) ਇਨ੍ਹਾਂ ਸੈੱਲ ਤੰਦਾਂ ਦਾ ਪਸਾਰਾ ਹੀ ਦਿਮਾਗ਼ ਦੇ ਸੈੱਲਾਂ ਨੂੰ ਆਪਸ ਵਿੱਚ ਜੋੜਨ ਦਾ ਕੰਮ ਕਰਦਾ ਹੈ। ਚੇਤੇ ਰਹੇ! ਦਿਮਾਗ਼ ਦੀ ਸਮੁੱਚੀ ਕਾਰਗੁਜ਼ਾਰੀ, ਇਨ੍ਹਾਂ ਸੈੱਲ ਤੰਦਾਂ ਦੇ ਫੁਟਾਰੇ ਤੇ ਨਿਰਭਰ ਕਰਦੀ ਹੈ, ਯਾਨੀ ਸੈੱਲ ਤੰਦਾਂ ਦਾ ਜਿਨ੍ਹਾ ਭਰਪੂਰ ਫੁਟਾਰਾ, ਓਨੀ ਹੀ ਸੁਚੱਜੀ ਕਾਰਗੁਜ਼ਾਰੀ। ਵਧੀਆ ਕਾਰਗੁਜ਼ਾਰੀ ਲਈ "ਦਿਮਾਗ਼ ਨੂੰ ਅਧਿਐਨ ਦੀ ਓਨੀ ਹੀ ਜਰੂਰਤ ਹੈ ਜਿੰਨੀ ਸਰੀਰ ਨੂੰ ਕਸਰਤ ਦੀ"-ਜੋਜ਼ੇਫ ਐਡੀਸਨ।

ਬਾਲਗਾਂ ਦੀ ਤੁਲਨਾ 'ਚ ਬੱਚਿਆਂ ਦਾ ਦਿਮਾਗ਼ ਵਧੇਰੇ ਫ਼ੁਰਤੀਲਾ ਹੁੰਦਾ ਹੈ, ਕਿਉਂਕਿ ਪੰਜ ਤੋਂ ਨੌਂ ਸਾਲਾਂ ਦੀ ਉਮਰ ਵਿੱਚ ਦਿਮਾਗ਼ ਦੇ ਸੈੱਲਾਂ ਨੂੰ ਜੋੜ ਕੇ ਰੱਖਣ ਵਾਲੀਆਂ ਤੰਦਾਂ ਵਧੇਰੇ ਪੁੰਗਰਦੀਆਂ ਹਨ। ਇਹੋ ਕਾਰਣ ਹੈ ਕਿ ਬੱਚਿਆਂ ਵਿੱਚ ਅਧਰੰਗ ਦੀ ਮਾਰ ਹੇਠ ਆਏ ਅੰਗ, ਕਈ ਵਾਰ, ਹੌਲੀ-ਹੌਲੀ ਮੁੜ ਹਰਕਤ ਵਿੱਚ ਆ ਜਾਂਦੇ ਹਨ। ਪੰਜ ਤੋਂ ਨੌਂ ਸਾਲਾਂ ਦੌਰਾਨ ਬੱਚੇ ਦਾ ਦਿਮਾਗ਼, ਬਾਲਗ ਦਿਮਾਗ਼ ਨਾਲੋਂ 15-20 ਪ੍ਰਤੀਸ਼ਤ ਜ਼ਿਆਦਾ ਊਰਜਾ ਵਰਤਦਾ ਹੈ, ਕਿਉਂਕਿ ਇਸ ਅਰਸੇ ਦੌਰਾਨ ਬੱਚੇ ਦੇ ਦਿਮਾਗ਼ ਦਾ ਵਿਕਾਸ ਬੜੀ ਤੇਜ਼ੀ ਨਾਲ ਹੁੰਦਾ ਹੈ। ਇਨਸਾਨੀ ਦਿਮਾਗ਼ ਦਾ 35 ਤੋਂ 40 ਪ੍ਰਤੀਸ਼ਤ ਵਿਕਾਸ ਪੰਜ ਤੋਂ ਨੌਂ ਸਾਲਾਂ ਦੀ ਉਮਰ ਤੱਕ ਹੋ ਜਾਂਦਾ ਹੈ ਅਤੇ ਵਿਕਾਸ ਦਾ ਇਹ ਸਿਲਸਿਲਾ 35 ਸਾਲਾਂ ਦੀ ਉਮਰ ਤੱਕ ਬਾਦਸਤੂਰ ਜਾਰੀ ਰਹਿੰਦਾ ਹੈ। ਲਗਭਗ 35 ਸਾਲ ਤੋਂ ਬਾਅਦ ਦਿਮਾਗ਼ ਦੇ ਸੈੱਲ (ਨਿਊਰੌਨਜ਼) ਨਸ਼ਟ ਹੋਣੇ ਸ਼ੁਰੂ ਹੋ ਜਾਂਦੇ ਹਨ ਅਤੇ ਇਨ੍ਹਾਂ ਦੀ ਤਬਾਹੀ ਦਾ ਭਿਆਨਕ ਦਰ ਇੱਕ ਲੱਖ ਸੈੱਲ ਪ੍ਰਤੀ ਦਿਨ ਹੁੰਦਾ ਹੈ। ਦਿਮਾਗ਼ੀ ਸੈੱਲ ਬਾਰੇ ਨੋਟ ਕਰਨ ਵਾਲੀ ਗੱਲ ਇਹ ਹੈ ਕਿ ਸਰੀਰ ਦੇ ਸੈੱਲਾਂ ਦੇ ਉਲਟ ਨਾ ਤਾਂ ਇਨ੍ਹਾਂ ਦੀ ਸੰਖਿਆ ਵਿੱਚ ਵਾਧਾ ਹੁੰਦਾ ਹੈ ਅਤੇ ਨਾ ਹੀ ਬੇਕਾਰ ਹੋਏ ਸੈੱਲ ਮੁੜ ਸੁਰਜੀਤ ਹੁੰਦੇ ਹਨ।

ਸਿਹਤ ਵਿਗਿਆਨੀਆਂ ਨੇ ਦਿਮਾਗ਼ ਨੂੰ ਮੋਟੇ ਤੌਰ ਤੇ ਤਿੰਨ ਭਾਗਾਂ ਵਿੱਚ ਵੰਡਿਆ ਹੋਇਆ ਹੈ : ਦਿਮਾਗ਼ ਦਾ ਅਗਲਾ ਭਾਗ, ਮੱਧ ਭਾਗ ਅਤੇ ਪਿਛਲਾ ਭਾਗ। ਦਿਮਾਗ਼ ਦੇ ਅਗਲੇ ਭਾਗ ਦੇ ਇੱਕ ਹਿੱਸੇ ਨੂੰ ਸੈਰੀਬਰਮ (Cerebrum) ਦੇ ਨਾਂ ਨਾਲ ਜਾਣਿਆ ਜਾਂਦਾ ਹੈ। ਸੈਰੀਬਰਮ, ਦਿਮਾਗ਼ ਦਾ ਸਭ ਤੋਂ ਮਹੱਤਵਪੂਰਨ ਖਿੱਤਾ ਹੈ। ਇੱਥੇ ਯਾਦਾਸ਼ਤ ਕੇਂਦਰ ਤੋਂ ਇਲਾਵਾ ਹੋਰ ਕਈ ਅਹਿਮ ਕੇਂਦਰ ਵੀ ਸਥਿਤ ਹੁੰਦੇ ਹਨ, ਜਿਨ੍ਹਾਂ ਰਾਹੀਂ ਅਸੀਂ ਸੋਚ-ਵਿਚਾਰ ਕਰਦੇ ਹਾਂ, ਕੁਝ ਨਵਾਂ ਸਿੱਖਦੇ ਹਾਂ, ਫੈਸਲੇ ਲੈਂਦੇ ਹਾਂ ਆਦਿ। ਸਾਡੇ ਮਨ ਵਿੱਚ ਕਿਸੇ ਪ੍ਰਤੀ ਸ਼ਰਧਾ, ਪਿਆਰ, ਨਫ਼ਰਤ, ਗੁੱਸਾ, ਡਰ, ਰਹਿਮ ਆਦਿ ਵਰਗੀਆਂ ਭਾਵਨਾਵਾਂ ਵੀ ਇਸੇ ਖ਼ੇਤਰ ਵਿੱਚ ਜਨਮ ਲੈਂਦੀਆਂ ਹਨ। ਜ਼ਾਹਿਰ ਹੈ ਕਿ ਕਿਸੇ ਮਨੁੱਖ਼ ਦੀ ਸਖਸ਼ੀਅਤ ਦੀ ਉਸਾਰੀ ਵਿੱਚ ਸੈਰੀਬਰਮ ਮੁੱਖ ਭੂਮਿਕਾ ਨਿਭਾਉਂਦਾ ਹੈ। ਇਸੇ ਤਰ੍ਹਾਂ ਦਿਮਾਗ਼ ਦੇ ਦੂਸਰੇ ਖਿੱਤੇ ਵੀ ਆਪੋ ਆਪਣੀਆਂ ਜ਼ਿੰਮੇਵਾਰੀਆਂ ਨਿਭਾਉਂਦੇ ਹਨ।

ਦਿਮਾਗ਼ ਅੰਦਰ ਸਥਿਤ ਯਾਦਾਸ਼ਤ ਕੇਂਦਰ ਵਿੱਚ ਯਾਦਾਂ ਨੂੰ ਸਾਂਭ ਕੇ ਰੱਖਣ ਦੀ ਯੋਗਤਾ ਇਸਦਾ ਕਮਾਲ ਦਾ ਗੁਣ ਹੈ। ਸੱਚ ਤਾਂ ਇਹ ਹੈ ਕਿ ਮਨੁੱਖ਼ੀ ਦਿਮਾਗ਼ ਦੀ ਰਚਨਾ ਆਧੁਨਿਕ ਯੁਗ ਦੀ ਸਭ ਤੋਂ ਵੱਡੀ ਕਾਢ, ਕੰਪਿਊਟਰ ਨੂੰ ਵੀ ਮਾਤ ਪਾਉਂਦਾ ਹੈ।

ਵੀਹ ਵਰ੍ਹਿਆਂ ਦੀ ਉਮਰ ਤੋਂ ਬਾਅਦ, ਆਮ ਤੌਰ ਤੇ, ਦਿਮਾਗ਼ ਦਾ ਭਾਰ ਇੱਕ ਗ੍ਰਾਮ ਪ੍ਰਤੀ ਸਾਲ ਘਟਦਾ ਰਹਿੰਦਾ ਹੈ। ਅਸਲ 'ਚ ਦਿਮਾਗ਼ ਵੀ ਸਰੀਰ ਦੇ ਦੂਜੇ ਅੰਗਾਂ ਵਾਂਗੂ ਉਮਰ ਦੇ ਅਸਰ ਨੂੰ ਕਬੂਲਦਾ ਹੈ। ਤਾਹੀਉਂ ਪਹਿਲੀ ਉਮਰੇ ਗੱਲ ਖ਼ੂਬ ਫ਼ੁਰਦੀ ਹੈ ਅਤੇ ਯਾਦਦਾਸ਼ਤ ਕੇਂਦਰ ਵੀ ਗੁੰਮੀ ਹੋਈ ਗੱਲ ਨੂੰ, ਵਾਹ ਲਗਦੀ, ਲੱਭ ਲਿਆਉਂਦਾ ਹੈ, ਜਦਕਿ ਉਮਰ ਦੇ ਵਧਣ ਨਾਲ, ਕਈ ਮੌਕਿਆਂ ਤੇ, ਗੱਲ ਯਾਦ ਹੁੰਦੇ ਹੋਏ ਵੀ ਸਬੰਧਤ ਮਨੁੱਖ਼ ਦੇ 'ਗਲ ਵਿੱਚ ਹੀ ਫਸੀ' ਰਹਿੰਦੀ ਹੈ। ਅਮਰੀਕੀ ਵਿਗਿਆਨੀਆਂ ਵੱਲੋਂ ਕੀਤੀ ਇੱਕ ਖ਼ੋਜ ਤੋਂ ਇਹ ਤੱਥ ਉੱਭਰ ਕੇ ਸਾਹਮਣੇ ਆਇਆ ਹੈ ਕਿ ਚਾਲੀ ਵਰ੍ਹਿਆਂ ਦੀ ਉਮਰ ਤੋਂ ਪਿੱਛੋਂ ਮਨੁੱਖ਼ ਦਾ ਦਿਮਾਗ਼ ਪਹਿਲੀ ਉਮਰ ਦੀ ਤਰ੍ਹਾਂ ਕੰਮ ਨਹੀਂ ਕਰ ਰਿਹਾ ਹੁੰਦਾ। ਜ਼ਰਾ ਧਿਆਨ ਦੇਣਾ! ਚਾਲੀ ਵਰ੍ਹਿਆਂ ਦੀ ਉਮਰ ਤੋਂ ਬਾਅਦ ਸਰੀਰਕ ਤੇ ਦਿਮਾਗ਼ੀ ਪਤਨ ਦੀ ਗੱਲ ਦਾ ਜ਼ਿਕਰ ਗੁਰਬਾਣੀ ਵਿੱਚ ਵੀ ਮਿਲਦਾ ਹੈ।

ਆਓ! ਹੁਣ ਇਸ ਤੱਥ ਤੇ ਵਿਚਾਰ ਕਰੀਏ ਕਿ ਦਿਮਾਗ਼ ਦੇ ਆਕਾਰ ਤੋਂ ਕਿਸੇ ਵਿਅਕਤੀ ਦੇ ਦਿਮਾਗ਼ੀ ਪੱਧਰ ਦਾ ਅੰਦਾਜ਼ਾ ਲਗਾਇਆ ਜਾ ਸਕਦਾ ਹੈ। ਇਸ ਗੱਲ ਵਿੱਚ ਕੋਈ ਸ਼ੱਕ ਨਹੀਂ ਕਿ ਸਮੇਂ ਨਾਲ ਮਨੁੱਖ਼ ਦਾ ਦਿਮਾਗ਼ ਵਿਕਸਿਤ ਹੁੰਦਾ ਰਿਹਾ ਅਤੇ ਇਸ ਦੇ ਆਕਾਰ ਵਿੱਚ ਵੀ ਵਾਧਾ ਹੁੰਦਾ ਰਿਹਾ, ਪਰ ਇਸ ਦਾ ਇਹ ਮਤਲਬ ਨਹੀਂ ਕਿ ਵੱਡੇ ਦਿਮਾਗ਼ ਵਾਲਾ ਮਨੁੱਖ਼ ਜ਼ਿਆਦਾ ਬੁੱਧੀਮਾਨ ਹੁੰਦਾ ਹੈ। ਵੈਸੇ ਖ਼ੋਜੀਆਂ ਨੇ ਇਸ ਬਾਰੇ ਸਮੇਂ ਸਮੇਂ ਸਿਰ ਆਪੋ ਆਪਣੇ ਵਿਚਾਰ ਪ੍ਰਗਟਾਏ ਹਨ। ਉੱਨੀਵੀਂ ਸਦੀ ਦੇ ਪਹਿਲੇ ਦਹਾਕੇ ਵਿੱਚ ਆਸਟਰੀਆ ਦੇ ਇੱਕ ਚਿਕਿਤਸਕ ਡਾ.ਫਰਾਂਜ਼ ਜੋਸਿਫ਼ ਗਾਲ ਨੇ ਇਸ ਰਵਾਇਤੀ ਵਿਚਾਰ ਦੀ ਪ੍ਰੋੜ੍ਹਤਾ ਕਰ ਦਿੱਤੀ ਸੀ ਕਿ ਕਿਸੇ ਵਿਅਕਤੀ ਦਾ ਵੱਡਾ ਮੱਥਾ, ਉਸ ਦੇ ਵੱਡੇ ਦਿਮਾਗ਼ ਦੀ ਸੂਹ ਦਿੰਦਾ ਹੈ ਅਤੇ ਇਸ ਤਰ੍ਹਾਂ ਸੁਭਾਵਿਕ ਹੀ ਹੈ ਕਿ ਉਹ ਜ਼ਿਆਦਾ ਬੁੱਧੀਮਾਨ ਹੋਵੇਗਾ। ਇਹੋ ਤੱਥ, ਡਾ.ਫਰਾਂਜ਼ ਜੋਸਿਫ਼ ਗਾਲ ਦੇ ਸ਼ਬਦਾਂ ਵਿੱਚ : - That a high Forehead signified A Larger Brain and therefore greater intelligence ਸਾਡੇ ਸਮਾਜ ਵਿੱਚ ਵੀ ਕੁਝ ਇਸੇ ਤਰ੍ਹਾਂ ਦਾ ਵਿਚਾਰ ਪ੍ਰਚੱਲਿਤ ਹੈ। ਕਹਾਵਤ ਹੈ ਕਿ 'ਸਿਰ ਵੱਡੇ ਸਰਦਾਰਾਂ ਦੇ ਤੇ ਪੈਰ ਵੱਡੇ ਗੰਵਾਰਾਂ ਦੇ' ਮਤਲਬ ਇਹ ਕਿ ਵੱਡੇ ਸਿਰ ਵਿੱਚ ਵੱਡੇ ਦਿਮਾਗ਼ ਦਾ ਵਾਸਾ ਹੁੰਦਾ ਹੈ ਅਤੇ ਵੱਡੇ ਦਿਮਾਗ਼ ਵਾਲਾ ਜ਼ਿਆਦਾ ਅਕਲਮੰਦ ਅਤੇ ਦੂਜਿਆਂ ਤੇ ਸਰਦਾਰੀ ਕਰਨ ਵਾਲਾ ਹੁੰਦਾ ਹੈ। ਬਹੁਤ ਲੋਕ ਅੱਜ ਵੀ ਇਸ ਸਿਧਾਂਤ ਵਿੱਚ ਵਿਸ਼ਵਾਸ ਰੱਖਦੇ ਹਨ ਪਰ ਮੌਜੂਦਾ ਦੌਰ ਦੇ ਵਿਗਿਆਨੀਆਂ ਨੇ ਇਹ ਸਿੱਧ ਕਰ ਦਿੱਤਾ ਹੈ ਕਿ ਦਿਮਾਗ ਦਾ ਆਕਾਰ ਜਾਂ ਵਜ਼ਨ ਕਿਸੇ ਵਿਅਕਤੀ ਦੀ ਬੁੱਧੀ ਦਾ ਸੂਚਕ ਨਹੀਂ ਹੁੰਦਾ।

ਜਿੱਥੋਂ ਤੱਕ ਕਿਸੇ ਵਿਅਕਤੀ ਦੇ ਦਿਮਾਗ਼ੀ ਪੱਧਰ ਦਾ ਸਵਾਲ ਹੈ, ਇਹ ਉਸ ਦੇ ਦਿਮਾਗ਼ ਦੀ ਅੰਤਰੀਵੀ ਗੁੰਝਲਦਾਰ ਬਣਤਰ ਤੇ ਨਿਰਭਰ ਕਰਦਾ ਹੈ। ਦਿਮਾਗ਼ ਦੇ ਆਕਾਰ ਤੇ ਵਜ਼ਨ ਦਾ ਸਿਆਣਪ ਨਾਲ ਕੋਈ ਸਿੱਧਾ ਸਬੰਧ ਨਹੀਂ ਹੁੰਦਾ। ਤਜਰਬਿਆਂ ਤੋਂ ਸਿੱਧ ਹੋ ਚੁੱਕਾ ਹੈ ਕਿ ਇੱਕ ਮੂਰਖ਼ ਦਾ ਦਿਮਾਗ਼ ਆਕਾਰ ਪੱਖੋਂ ਵੱਡਾ ਹੋ ਸਕਦਾ ਹੈ ਅਤੇ ਇੱਕ ਪ੍ਰਤਿਭਾਸ਼ਾਲੀ ਵਿਅਕਤੀ ਦਾ ਛੋਟਾ। ਇਤਫ਼ਾਕਵੱਸ, ਰਵਾਇਤੀ ਵਿਚਾਰ ਦੀ ਪ੍ਰੋੜ੍ਹਤਾ ਕਰਨ ਵਾਲਾ ਆਸਟਰੀਅਨ ਚਿਕਿਤਸਕ, ਡਾ. ਫਰਾਂਜ਼ ਜੋਸਿਫ਼ ਗਾਲ ਖ਼ੁਦ ਛੋਟੇ ਦਿਮਾਗ਼ ਦਾ ਮਾਲਕ ਸੀ। ਉਸ ਦਾ ਦਿਮਾਗ਼, ਔਸਤ ਨਾਲੋਂ 15 ਪ੍ਰਤੀਸ਼ਤ ਛੋਟਾ ਸੀ। (ਇਸ ਤੱਥ ਦਾ ਮਗਰੋਂ ਪਤਾ ਲੱਗਆ।)

ਅੰਤ ਵਿੱਚ, ਆਓ! ਇਸ ਤੱਥ 'ਤੇ ਵੀ ਸਰਸਰੀ ਜਿਹੀ ਝਾਤ ਮਾਰ ਲਈਏ ਕਿ ਮਰਦ ਜ਼ਿਆਦਾ ਬੁੱਧੀਮਾਨ ਹੁੰਦੇ ਹਨ ਜਾਂ ਔਰਤਾਂ। ਹਾਲ ਹੀ ਵਿੱਚ ਡੈਨਿਸ਼ ਖ਼ੋਜੀਆਂ ਨੇ ਪਤਾ ਲਗਾਇਆ ਹੈ ਕਿ ਮਰਦਾਂ ਵਿੱਚ ਔਰਤਾਂ ਨਾਲ ਔਸਤਨ ਚਾਰ ਅਰਬ ਦਿਮਾਗ਼ੀ ਸੈੱਲ ਜ਼ਿਆਦਾ ਹੁੰਦੇ ਹਨ। ਖ਼ੋਜ ਪ੍ਰਾਜੈਕਟ ਦੀ ਮੁਖੀ, ਬੈਂਟੇ ਪੈਕਨਬਰਗ ਨੇ ਦੱਸਿਆ ਕਿ ਇਹ ਤੱਥ 20 ਤੋਂ 90 ਸਾਲ ਦੀ ਉਮਰ ਵਿਚਕਾਰ ਮਰੇ 94 ਮਨੁੱਖ਼ਾਂ ਦੇ ਦਿਮਾਗ਼ਾਂ ਦੀ ਸੂਖ਼ਮ ਪ੍ਰੀਖਿਆ 'ਤੇ ਆਧਾਰਿਤ ਹੈ। ਬੈਂਟੇ ਪੈਕਨਬਰਗ ਦਾ ਕਹਿਣਾ ਹੈ ਕਿ ਮਰਦਾਂ ਵਿੱਚ ਔਸਤਨ 23 ਅਰਬ ਦਿਮਾਗ਼ੀ ਸੈੱਲ ਹੁੰਦੇ ਹਨ ਜਦਕਿ ਔਰਤਾਂ ਵਿੱਚ 19 ਅਰਬ ਹੁੰਦੇ ਹਨ। ਇੱਕ ਅੰਦਾਜ਼ੇ ਅਨੁਸਾਰ ਮਰਦਾਂ ਵਿੱਚ ਔਰਤਾਂ ਦੇ ਮੁਕਾਬਲੇ 16 ਪ੍ਰਤੀਸ਼ਤ ਜ਼ਿਆਦਾ ਦਿਮਾਗ਼ੀ ਸੈੱਲ ਹੁੰਦੇ ਹਨ। ਮਰਦਾਂ ਵਿੱਚ ਵਾਧੂ ਦਿਮਾਗ਼ੀ ਸੈੱਲਾਂ ਦੀ ਕਿਵੇਂ ਵਰਤੋਂ ਕੀਤੀ ਜਾਂਦੀ ਹੈ ਬਾਰੇ ਪੁੱਛੋ

ਬਾਕੀ ਸਫ਼ਾ 32 'ਤੇ

# ਮੰਗਲੌਰ ਅਤੇ ਭਾਰਤੀ ਸਭਿਆਚਾਰ

ਵੀਰ ਸਿੰਘਵੀ

ਮੰਗਲੌਰ ਵਿਚਲੇ ਪੱਬ ਸ਼ੌਕੀਨਾਂ ਉੱਪਰ ਹੋਏ ਹਮਲੇ ਸਬੰਧੀ ਹੋਈਆਂ ਕੁਝ ਸਿਆਸੀ ਢੁੱਚਰਾਂ ਨੇ, ਸਾਡੇ 'ਚੋਂ ਬਹੁਤਿਆਂ ਨੂੰ ਉਕਸਾਇਆ ਹੋਵੇਗਾ। ਇੱਥੋਂ ਤੱਕ ਕਿ ਰਾਜ ਨਾਥ ਸਿੰਘ, ਜੋ ਇੱਕ ਉਦਾਰਵਾਦੀ ਨੇਤਾ ਵਜੋਂ ਨਹੀਂ ਜਾਣਿਆ ਜਾਂਦਾ, ਨੇ ਇਨ੍ਹਾਂ ਹਮਲਿਆਂ ਦੀ ਜੋਰ ਸ਼ੋਰ ਨਾਲ ਨਿਖ਼ੇਧੀ ਕੀਤੀ ਅਤੇ ਬਹੁਤੀਆਂ ਸਿਆਸੀ ਪਾਰਟੀਆਂ ਨੇ ਉਸ ਦੀ ਹਾਂ 'ਚ ਹਾਂ ਮਿਲਾਈ। ਸਿਆਸਤਦਾਨਾਂ ਅਤੇ ਮੀਡੀਆ ਦੇ ਬਹੁਤੇ ਟਿੱਪਣੀਕਾਰਾਂ ਦੀ ਹਮਲਿਆਂ ਬਾਰੇ ਆਲੋਚਨਾ ਦਾ ਆਧਾਰ ਦੋ ਵੱਖੋ-ਵੱਖਰੇ ਉਦਾਰ ਅਸੂਲਾਂ ਤੇ ਟਿਕਿਆ ਹੋਇਆ ਹੈ। ਪਹਿਲਾ : ਕਿਸੇ ਵੀ ਨਰ ਜਾਂ ਨਾਰੀ ਕੋਲ ਕਾਨੂੰਨ ਨੂੰ ਆਪਣੇ ਹੱਥ 'ਚ ਲੈਣ ਦਾ ਕੋਈ ਅਧਿਕਾਰ ਨਹੀਂ। ਕਿਸੇ ਗੱਲ ਬਾਰੇ ਜ਼ੋਰਦਾਰ ਢੰਗ ਨਾਲ ਇਤਰਾਜ਼ ਕਰਨਾ ਵਾਜਿਬ ਹੈ ਪਰ ਕਾਇਦੇ ਕਾਨੂੰਨ ਨੂੰ ਛਿੱਕੇ ਟੰਗਣਾ, ਆਪ ਹੀ ਪੁਲਿਸ ਤੇ ਅਦਾਲਤ ਬਣ ਜਾਣਾ, ਕਿਵੇਂ ਵੀ ਮਨਜ਼ੂਰ ਨਹੀਂ।

ਦੂਜਾ : ਰਵਾਇਤੀ ਅਸੂਲ ਹੈ, ਜੀਓ ਅਤੇ ਜਿਉਣ ਦਿਓ। ਮੈਂ ਤੁਹਾਡੇ ਕਿਸੇ ਕੰਮ ਨੂੰ ਨਾ ਪਸੰਦ ਕਰਦਾ ਹਾਂ ਪਰ ਮੇਰੇ ਕੋਲ ਤੁਹਾਨੂੰ ਰੋਕਣ ਦਾ ਓਨਾ ਚਿਰ ਕੋਈ ਹੱਕ ਨਹੀਂ ਜਿੰਨਾ ਚਿਰ ਮੇਰਾ ਕੁਝ ਵਿਗੜਦਾ ਨਹੀਂ। ਇਸ ਅਸੂਲ ਦੇ ਆਧਾਰ ਤੇ ਇਹ ਦਲੀਲ ਦਿੱਤੀ ਜਾਂਦੀ ਹੈ, ਜੇ ਸੰਘ ਪਰਿਵਾਰ ਦੇ ਕਾਰਕੁੰਨਾਂ ਨੂੰ 'ਪੱਬ ਕਲਚਰ' ਇਤਰਾਜ਼ਯੋਗ ਲਗਦਾ ਹੈ ਤਾਂ ਉਨ੍ਹਾਂ ਕੋਲ ਕਥਿਤ 'ਪੱਬ ਕਲਚਰ' ਦੇ ਪ੍ਰਸ਼ੰਸਕਾਂ ਅਤੇ ਮਾਨਣ ਵਾਲਿਆਂ ਨੂੰ ਰੋਕਣ ਦੀ ਕੋਈ ਤੁਕ ਨਹੀਂ ਬਣਦੀ। ਦੋਨੋਂ ਅਸੂਲ ਹੀ ਸ਼ਕਤੀਸ਼ਾਲੀ ਅਤੇ ਪ੍ਰਵਾਨਿਤ ਹਨ। ਤਾਹੀਓਂ ਇਨ੍ਹਾਂ ਦਾ ਜ਼ਿਕਰ ਕੀਤਾ ਗਿਆ ਹੈ।

ਸਿਆਸਤਦਾਨਾਂ ਅਤੇ ਸੰਪਾਦਕਾਂ ਵੱਲੋਂ 'ਫਾਇਰ' ਫ਼ਿਲਮ ਨੂੰ ਦਿਖਾ ਰਹੇ ਸਿਨੇਮਾ ਹਾਲਾਂ ਜਾਂ ਵੈਲੇਨਟਾਈਨ ਦੇ ਕਾਰਡਾਂ ਦੀ ਵਿਕਰੀ ਕਰ ਰਹੀਆਂ ਦੁਕਾਨਾਂ ਉੱਪਰ ਹਮਲਿਆਂ ਦੀ ਨਿਖੇਧੀ ਕਰਨ ਵੇਲੇ, ਇਨ੍ਹਾਂ ਅਸੂਲਾਂ ਨੂੰ ਆਮ ਤੌਰ ਤੇ ਵਰਤਿਆ ਜਾਂਦਾ ਹੈ ਪਰ ਮੇਰੀ ਸਮੱਸਿਆ ਹੋਰ ਹੈ। ਮੈਂ ਸੋਚਦਾ ਹਾਂ, ਮੰਗਲੌਰ ਹਿੰਸਾ ਦੀ ਚਾਲੂ ਉਦਾਰ ਨਿਖੇਧੀ ਕਰਨ ਤੋਂ ਅੱਗੇ ਜਾਣ ਦੀ ਲੋੜ ਹੈ ਕਿਉਂਕਿ ਆਮ ਲਾਏ ਜਾਂਦੇ ਇਤਰਾਜ਼ ਬਹੁਤ ਨਿਗੂਣੇ ਹਨ। ਅਸਲ ਮੁੱਦਾ ਹੋਰ ਵੀ ਡੂੰਘਾ ਹੈ ਜਿਨ੍ਹਾਂ ਨੇ ਮੰਗਲੌਰ ਹਿੰਸਾ ਦੀ ਨਿਖੇਧੀ ਕੀਤੀ ਹੈ, ਉਨ੍ਹਾਂ ਸਿਆਸਤਦਾਨਾਂ ਤੋਂ ਕੁਝ ਮਹੱਤਵਪੂਰਨ ਸਵਾਲ ਪੁੱਛਣ ਦੀ ਲੋੜ ਹੈ ਅਤੇ ਦੇਖਣਾ ਚਾਹੀਦਾ ਹੈ ਕਿ ਉਨ੍ਹਾਂ ਦਾ ਜਵਾਬ ਕੀ ਹੋਵੇਗਾ?

ਮਿਸਾਲ ਦੇ ਤੌਰ ਤੇ ਰਾਜ ਨਾਥ ਸਿੰਘ ਤੋਂ ਪੁੱਛਣ ਦੀ ਲੋੜ ਹੈ ਕਿ ਉਹ 'ਪੱਬ ਕਲਚਰ' ਬਾਰੇ ਕੀ ਸੋਚਦਾ ਹੈ? ਮੇਰਾ ਅਨੁਮਾਨ ਹੈ ਕਿ ਉਹ ਕਹੇਗਾ ਕਿ ਉਸ ਨੂੰ ਇਹ ਬਿਲਕੁਲ ਪਸੰਦ ਨਹੀਂ ਕਿਉਂਕਿ ਇਹ ਭਾਰਤੀ ਸਭਿਆਚਾਰ ਦੇ ਖਿਲਾਫ਼ ਹੈ। ਅਸ਼ੋਕ ਗਹਿਲੋਤ ਨੂੰ ਇਹ ਸਵਾਲ ਪੁੱਛਿਆ ਜਾ ਸਕਦਾ ਹੈ ਜਿਸ ਨੇ 'ਪੱਬ ਕਲਚਰ' ਦੀ ਨਿਖੇਧੀ ਕੀਤੀ ਹੈ। (ਜਦੋਂ ਉਸ ਨੂੰ ਦੱਸਿਆ ਗਿਆ ਕਿ ਉਸ ਦੇ ਵਿਚਾਰ ਸੰਘ ਪਰਿਵਾਰ ਨਾਲ ਮਿਲਦੇ ਹਨ ਤਾਂ ਉਸ ਨੇ ਤੁਰੰਤ ਪੈਂਤੜਾ ਬਦਲਿਆ ਤੇ ਕਿਹਾ ਕਿ ਉਹ ਤਾਂ ਕੇਵਲ ਸ਼ਰਾਬਨੋਸ਼ੀ ਦੇ ਖਿਲਾਫ਼ ਹੈ।) **ਅੱਗੇ ਚੱਲੋ** : ਇਹੀ ਸੁਆਲ ਐੱਲ.ਕੇ.ਅਡਵਾਨੀ ਨੂੰ ਪੁੱਛੋ। ਲਾਲੂ ਪ੍ਰਸ਼ਾਦ ਯਾਦਵ ਜਾਂ ਮਾਇਆਵਤੀ ਨੂੰ ਪੁੱਛੋ। ਮੇਰਾ ਅਨੁਮਾਨ ਹੈ ਕਿ ਉਹ ਵੀ ਇਹੋ ਜਵਾਬ ਦੇਣਗੇ ਕਿ ਪੱਬ ਤੇ ਜਾਣਾ ਭਾਰਤੀ ਸਭਿਆਚਾਰ ਦੇ ਖਿਲਾਫ਼ ਹੈ। ਮੰਗਲੌਰ ਹਮਲਿਆਂ ਦੀ ਨਿਖੇਧੀ ਕਰਨ ਵਾਲੀ ਇਸ ਉਦਾਰ ਪਹੁੰਚ ਉੱਤੇ ਮੇਰਾ ਕਿੰਤੂ ਹੈ। ਸਿਆਸਤਦਾਨ ਹਿੰਸਾ ਦੀ ਨਿੰਦਾ ਕਰਨਗੇ ਤੇ ਘਟਨਾ ਉੱਪਰ ਹੰਝੂ ਵਹਾਉਣਗੇ ਪ੍ਰੰਤੂ ਉਹ ਗੁੰਡਿਆਂ ਦੇ ਉਦੇਸ਼ ਤੇ ਏਜੰਡੇ ਦੀ ਪ੍ਰੋੜਤਾ ਨਹੀਂ ਕਰਨਗੇ। ਕਰਨਾਟਕਾ ਦੇ ਮੁੱਖ ਮੰਤਰੀ ਦੀਆਂ ਟਿੱਪਣੀਆਂ ਤੋਂ ਇਹ ਗੱਲ ਸਪਸ਼ਟ ਹੋ ਜਾਂਦੀ ਹੈ ਜਿਸ ਨੇ ਨਿਖੇਧੀ ਕਰਦਾ ਆਮ ਬਿਆਨ ਜਾਰੀ ਕੀਤਾ ਪਰ ਨਾਲ ਹੀ ਜ਼ੋਰ ਸ਼ੋਰ ਲਾਲ 'ਪੱਬ ਕਲਚਰ' ਦੀ ਨਿਖੇਧੀ ਵੀ ਕੀਤੀ। ਉਸ ਨੇ ਕਿਹਾ,'ਉਹ ਉਦਾਰਵਾਦੀ ਹੈ। ਉਸ ਨੂੰ ਕੋਈ ਇਤਰਾਜ਼ ਨਹੀਂ ਜੇ ਲੋਕ ਮੀਟ ਖ਼ਾਣ ਬਾਹਰ ਜਾਂਦੇ ਹਨ ਪ੍ਰੰਤੂ ਰਾਤ ਨੂੰ ਪੱਬਾਂ ਤੇ ਸ਼ਰਾਬ ਪੀਣ ਜਾਣਾ ਸਾਡੀ ਭਾਰਤੀ ਪ੍ਰੰਪਰਾ ਦੇ ਖਿਲਾਫ਼ ਹੈ।' ਮੇਰਾ ਖ਼ਦਸ਼ਾ ਹੈ ਕਿ ਅਸੀਂ ਸਿਆਸਤਦਾਨਾਂ ਨੂੰ, ਸਾਨੂੰ ਮੂਰਖ਼ ਬਣਾਉਣ ਦੀ ਇਜਾਜ਼ਤ ਦਿੰਦੇ ਰਹਾਂਗੇ ਕਿਉਂਕਿ ਉਹ ਸਹੀ ਇਤਰਾਜ਼ ਕਰਦੇ ਦਿਖਾਈ ਦਿੰਦੇ ਹਨ। ਅਸੀਂ ਇਹ ਨਹੀਂ ਸੋਚਦੇ ਕਿ ਤੱਤ ਰੂਪ ਵਿੱਚ, ਉਨ੍ਹਾਂ ਦੇ ਵਿਚਾਰ ਉਨ੍ਹਾਂ ਲਫ਼ੰਗਿਆਂ ਤੋਂ ਵੱਖ਼ਰੇ ਨਹੀਂ ਜਿਨ੍ਹਾਂ ਨੇ ਪੱਬਾਂ ਤੇ ਹਮਲੇ ਕੀਤੇ। ਉਨ੍ਹਾਂ ਦਾ ਰੌਲਾ ਸਿਰਫ਼ ਢੰਗ ਤਰੀਕਿਆਂ ਬਾਰੇ ਹੈ। ਸਾਡੀ ਸਭਿਆਚਾਰਕ ਪ੍ਰੰਪਰਕ ਦਲੀਲ ਦੀ ਤਹਿ 'ਚ ਸਭਿਆਚਾਰ ਸਬੰਧੀ ਥੋਥੀ ਧਾਰਨਾ ਲੁਕੀ ਹੋਈ ਹੈ। ਸਿਆਸਤਦਾਨਾਂ ਲਈ ਸ਼ੋਰ ਅਨੁਸਾਰ ਸਭਿਆਚਾਰ ਇੱਕ ਜੜ੍ਹ ਚੀਜ਼ ਹੈ ਅਤੇ ਹਾਸਲ ਸਮੇਂ ਤੇ ਸਮਾਜਿਕ ਚੱਜ ਆਚਾਰ ਦਾ ਜਮ੍ਹਾਂ ਜੋੜ ਹੈ। ਇਸ ਚੱਜ ਆਚਾਰ ਤੋਂ ਮਾੜੀ ਜਿਹੀ ਥੜਕਣ ਵੀ ਸਾਨੂੰ ਉਨ੍ਹਾਂ ਗੱਲਾਂ ਤੋਂ ਖ਼ਤਰਨਾਕ ਹੱਦ ਤੱਕ ਦੂਰ ਲੈ ਜਾਵੇਗੀ ਜਿਨ੍ਹਾਂ ਕਰਕੇ ਅਸੀਂ 'ਭਾਰਤੀ' ਅਖ਼ਵਾਉਂਦੇ ਹਾਂ। ਇਸ ਨੁਕਸਦਾਰ



ਦਲੀਲ ਵਿਚਲੀ ਮੂਰਖ਼ਤਾ ਸਾਫ਼ ਦਿਖਾਈ ਦਿੰਦੀ ਹੈ ਫੇਰ ਵੀ ਇਨ੍ਹਾਂ ਅਰਥਾਂ 'ਚ ਭਾਰਤੀ ਸਭਿਆਚਾਰ ਕੀ ਹੈ? ਕੀ ਇਹ ਸਤੀ ਦੀ ਪ੍ਰਥਾ ਹੈ? ਜਿਹੜੀ ਕਿਸੇ ਵੇਲੇ ਮਰਿਆਦਾ ਸੀ। ਕੀ ਇਹ ਛੂਆ ਛਾਤ ਹੈ? ਕੀ ਇਹ ਦਹੇਜ਼ ਦਾ ਲੈਣ ਦੇਣ ਹੈ? ਕੀ ਇਹ ਗਾਂ ਦਾ ਮਾਸ ਖ਼ਾਣਾ ਹੈ? (ਸਾਨੂੰ ਪਤਾ ਹੈ ਕਿ ਵੈਦਿਕ ਆਰੀਅਨ ਗਾਂ ਦਾ ਮਾਸ ਖ਼ਾਂਦੇ ਹਨ।) ਕੀ ਵਿਧਵਾਵਾਂ ਨੂੰ ਸਫ਼ੈਦ ਪੁਸ਼ਾਕ ਪਾਉਣ ਲਈ ਮਜਬੂਰ ਕਰਨਾ ਸਾਡਾ ਸਭਿਆਚਾਰ ਹੈ?

ਅਸੀਂ, ਸਾਰੇ ਸਹਿਮਤ ਹੋਵਾਂਗੇ ਕਿ ਇਨ੍ਹਾਂ 'ਚੋਂ ਕੋਈ ਵੀ ਗੱਲ ਭਾਰਤੀ ਸਭਿਆਚਾਰ ਦੀ ਪ੍ਰਤੀਨਿਧਤਾ ਨਹੀਂ ਕਰਦੀ। ਇਸ ਬਾਰੇ ਅਸੀਂ ਜਾਣੂੰ ਹਾਂ। ਬੇਸ਼ੱਕ ਇੱਕ ਸਮਾਂ ਸੀ ਜਦੋਂ ਇਨ੍ਹਾਂ ਗੱਲਾਂ ਨੂੰ ਸਭਿਆਚਾਰ ਹਮਾਇਤ ਹਾਸਿਲ ਸੀ। ਸਾਡੀ ਸਭਿਆਚਾਰਕ ਪ੍ਰੰਪਰਾ ਲਈ ਵਿਰੋਧੀ ਐਲਾਨ ਕੇ, ਇਸ ਵਿਹਾਰ ਨਾਲ ਥੋੜ੍ਹੀ ਜਿਹੀ ਥਿੜਕਣ ਦਾ ਵੀ, ਵੱਡਾ ਵਿਰੋਧ ਹੁੰਦਾ ਸੀ। ਸੱਚਾਈ ਇਹ ਹੈ ਕਿ ਸਭਿਆਚਾਰ ਖ਼ੜੋਤ 'ਚ ਨਹੀਂ ਹੁੰਦਾ। ਇਹ ਸਮੇਂ ਨਾਲ ਬਦਲਦਾ ਹੈ। ਜੇ ਭਾਰਤੀ ਜਨਤਾ ਪਾਰਟੀ ਸਾਨੂੰ ਪੁਰਾਤਨ ਭਾਰਤੀ ਸਭਿਆਚਾਰ ਦੀਆਂ ਜੜ੍ਹਾਂ ਵੱਲ ਮੋੜਨਾ ਚਾਹੁੰਦੀ ਹੈ ਤਾਂ ਅਸੀਂ ਕਿੱਥੇ ਜਾ ਕੇ ਖੜ੍ਹਾਂਗੇ? ਸਤੀ ਪ੍ਰਥਾ ਤੇ? ਅਣਸੀਤੇ ਕੱਪੜਿਆਂ ਨੂੰ ਪਹਿਨਣ ਵੇਲੇ ਤੇ? ਜੈਡੀਓ ਰੱਪਾ ਜਾਂ ਗਹਿਲੋਤ ਕਿਸੇ ਵੀ ਸਿਆਸਤਦਾਨ ਕੋਲ ਕਾਨੂੰਨੀ ਹੱਕ ਹੈ ਕਿ ਉਹ ਸ਼ਰਾਬਨੋਸ਼ੀ ਜਾਂ ਸ਼ਰਾਬਖ਼ਾਨਿਆਂ ਦੀ ਆਲੋਚਨਾ ਕਰੇ ਪਰ ਉਨ੍ਹਾਂ ਕੋਲ ਇਹ ਅਧਿਕਾਰ ਨਹੀਂ ਕਿ ਉਹ ਭਾਰਤੀ ਸਭਿਆਚਾਰ ਨੂੰ ਪ੍ਰੀਭਾਸ਼ਤ ਕਰਨ ਜਾਂ ਇਸ ਨੂੰ ਸਮੇਂ ਵਿੱਚ ਜਾਮ ਕਰਨ ਦਾ ਦਾਅਵਾ ਕਰਨ। ਉਹ ਸਾਡੇ ਸਭਿਆਚਾਰ ਦੇ ਰਾਖ਼ੇ ਨਹੀਂ ਹਨ। ਮੇਰਾ ਅਨੁਮਾਨ ਹੈ ਕਿ ਸਿਆਸਤਦਾਨਾਂ ਨੂੰ ਇਹ ਵੀ ਪਤਾ ਨਹੀਂ ਹੋਣਾ ਕਿ ਸਭਿਆਚਾਰ ਕੀ ਹੈ। ਮੰਗਲੌਰ ਹਮਲਿਆਂ ਬਾਰੇ ਦੂਜੀ ਫ਼ਿਕਰਮੰਦੀ ਵਾਲੀ ਗੱਲ ਇਹ ਹੈ ਕਿ ਸਿਵਾਏ ਰੇਣੂਕਾ ਚੌਧਰੀ ਦੇ ਤਲਖ਼ ਪ੍ਰਤੀਕਰਮ ਦੇ, ਬਾਕੀ ਸਿਆਸਤਦਾਨਾਂ ਨੇ ਇਨ੍ਹਾਂ ਨੂੰ ਗੌਲਿਆ ਤੱਕ ਨਹੀਂ।

ਕੀ ਤੁਸੀਂ ਗ਼ੌਰ ਕੀਤਾ ਹੈ ਕਿ **ਸਾਡੇ ਸਭਿਆਚਾਰ ਉੱਪਰ ਹਮਲੇ ਦੇ ਨਾਂ ਤੇ ਮਰਦ ਸਿਆਸਤਦਾਨ ਭੁੜਕਦੇ ਹਨ ਤਾਂ ਮੁੱਦਾ ਔਰਤਾਂ ਦੀ ਆਜ਼ਾਦੀ ਅਤੇ ਉਨ੍ਹਾਂ ਦੀ ਪਸੰਦ ਦਾ ਹੁੰਦਾ ਹੈ।** ਇਸ ਬਾਰੇ ਸੋਚੋ! ਜਦੋਂ ਸ਼ਰਦ ਯਾਦਵ ਆਪਣੇ ਰੌਂਅ 'ਚ ਹੁੰਦਾ ਹੈ ਤਾਂ 'ਕੱਟੇ ਵਾਲਾਂ ਵਾਲੀ' ਔਰਤ ਤੇ ਇਤਰਾਜ਼ ਕਰਦਾ ਹੈ। 26 ਨਵੰਬਰ ਦੀ ਟੀ.ਵੀ. ਕਵਰੇਜ਼ ਬਾਰੇ ਜਦੋਂ ਐੱਨ.ਕੇ. ਨਕਵੀ ਵਿਰੋਧ ਕਰਦਾ ਹੈ ਤਾਂ ਔਰਤਾਂ ਦੀ ਲਿਪਸਟਿਕ ਤੇ ਇਤਰਾਜ਼ ਕਰਦਾ ਹੈ। ਜਦੋਂ ਆਰ.ਆਰ.ਪਾਟਿਲ ਮੁੰਬਈ ਦੀਆਂ ਬੀਅਰ ਬਾਰਾਂ ਨੂੰ ਬੰਦ ਕਰਨ ਦੀ ਗੱਲ ਕਰਦਾ ਹੈ (ਉਹ ਇਸ ਵਿੱਚ ਕਾਮਯਾਬ ਵੀ ਹੋਇਆ।) ਤਾਂ ਉਸ ਦਾ ਇਤਰਾਜ਼ ਬੀਅਰ ਬਾਰੇ ਨਹੀਂ ਸਗੋਂ ਔਰਤ ਨਾਚੀਆਂ ਬਾਰੇ ਸੀ। ਜਦੋਂ ਸੰਘ ਪਰਿਵਾਰ 'ਫ਼ਾਇਰ' (ਫ਼ਿਲਮ) ਤੇ ਪਾਬੰਦੀ ਚਾਹੁੰਦਾ ਹੈ ਤਾਂ ਇਸ ਕਰਕੇ ਕਿ ਉਸ ਵਿੱਚ ਦੋ ਔਰਤਾਂ ਦੇ ਸਮਲਿੰਗੀ ਰਿਸ਼ਤੇ ਨੂੰ ਵਿਖਾਇਆ ਹੁੰਦਾ ਹੈ ਪਰ 'ਦੋਸਤਾਨਾ' ਫ਼ਿਲਮ ਦੇ ਸਮਲਿੰਗੀ ਵਿਸ਼ੇ ਤੇ ਕੋਈ ਇਤਰਾਜ਼ ਨਹੀਂ ਕਰਦਾ ਕਿਉਂਕਿ ਉਹ ਉਸ ਨਾਲ ਇੱਕਮਿਕਤਾ ਮਹਿਸੂਸ ਕਰਦੇ ਹਨ। ਇਸੇ ਤਰ੍ਹਾਂ ਜਦੋਂ ਹਿੰਦੂ ਫ਼ਿਰਕਾਪ੍ਰਸਤ 'ਵਾਟਰ' ਫ਼ਿਲਮ ਦੇ ਅਮਲੇ ਤੇ ਇਸ ਲਈ ਹਮਲਾ ਕਰਦੇ ਹਨ ਕਿਉਂਕਿ ਇਸ ਨਾਲ ਵਿਧਵਾਵਾਂ ਨਾਲ ਹੁੰਦਾ ਭੈੜਾ ਸਲੂਕ ਵਿਖਾਇਆ ਗਿਆ ਹੈ ਪਰ ਤੁਸੀਂ ਆਦਿਵਾਸੀਆਂ ਜਾਂ ਦਲਿਤਾਂ ਨਾਲ ਹੋ ਰਹੀ ਬਦਸਲੂਕੀ ਬਾਰੇ ਫ਼ਿਲਮ ਬਣਾਓ ਕੋਈ ਪ੍ਰਵਾਹ ਨਹੀਂ ਕਰੇਗਾ। ਇਸ ਇਖ਼ਲਾਕੀ ਵਿਹਾਰ ਵਿਧੀ ਦਾ ਅਸਲ ਮਕਸਦ ਔਰਤ ਨੂੰ ਕਾਬੂ ਵਿੱਚ ਰੱਖਣਾ ਹੈ। ਪੁਲਿਸ ਵਾਲੇ ਅਤੇ ਸਿਆਸੀ ਗੁੰਡੇ, ਪ੍ਰੇਮੀ ਜੋੜਿਆਂ ਤੇ ਧਾਵਾ ਕਿਉਂ ਬੋਲਦੇ ਹਨ? ਕਿਉਂਕਿ ਉਹ ਸੋਚਦੇ ਹਨ ਕਿ ਇਹ ਬਦਇਖ਼ਲਾਕੀ ਹੈ। (ਜਾਂ ਸਾਡੇ ਸਭਿਆਚਾਰ ਦੇ ਉਲਟ ਹੈ।) ਅਤੇ ਔਰਤਾਂ ਦਾ ਆਪਣੇ ਪਸੰਦੀਦਾ ਸਾਥੀ ਵੱਲ ਪ੍ਰੇਮ ਇਜ਼ਹਾਰ ਗ਼ਲਤ ਹੈ। ਮੰਗਲੌਰ ਹਮਲਿਆਂ ਤੋਂ ਮੈਨੂੰ ਜਿਸ ਗੱਲ ਦਾ ਬਹੁਤ ਗੁੱਸਾ ਆਇਆ ਉਹ ਸੀ ਕਿ ਮੁੱਦਾ ਅਸਲ ਵਿੱਚ ਸ਼ਰਾਬ ਦੇ ਵਿਰੋਧ ਜਾਂ ਭਾਰਤੀ ਸਭਿਆਚਾਰ ਪ੍ਰਤੀ ਕਿਸੇ ਹੇਜ ਦਾ ਨਹੀਂ ਸੀ। ਇਹ ਔਰਤ ਵਰਗ ਨੂੰ ਅੰਗੂਠੇ ਹੇਠ ਰੱਖਣ ਬਾਰੇ ਹੈ। ਪੱਬ ਬਹੁਤ ਦੇਰ ਤੋਂ ਚੱਲ ਰਹੇ ਹਨ ਪਰ ਕਿਸੇ ਗੁੰਡੇ ਨੇ ਇਨ੍ਹਾਂ ਤੇ ਹਮਲਾ ਨਹੀਂ ਕੀਤਾ। ਜਦੋਂ ਉਨ੍ਹਾਂ ਧਾਵਾ ਬੋਲਿਆ ਇਹ ਪੱਬਾਂ ਵਿੱਚ ਹਾਜ਼ਰ ਔਰਤਾਂ ਤੇ ਸੀ। ਇਹ ਔਰਤਾਂ ਦੀ ਹਾਜ਼ਰੀ ਅਤੇ ਉੱਥੇ ਬਹਿ ਕੇ ਮਰਦਾਂ ਨਾਲ ਪੀਣ ਦੀ ਆਜ਼ਾਦ ਚੋਣ ਸੀ। ਜਿਸ ਨੇ ਸਿਆਸੀ ਗੁੰਡਿਆਂ ਨੂੰ ਗੁੱਸਾ ਚੜ੍ਹਾਇਆ। ਗੁੰਡਾ ਅਨਸਰਾਂ ਵੱਲੋਂ ਕਾਨੂੰਨ ਨੂੰ ਹੱਥਾਂ 'ਚ ਲੈਣ ਨਾਲੋਂ ਵੀ ਫ਼ਿਕਰਮੰਦੀ ਵਾਲੀ ਗੱਲ ਔਰਤ ਪ੍ਰਤੀ ਪਹੁੰਚ ਹੈ। ਨਿਰਸੰਦੇਹ, ਸਾਰੇ ਸਿਆਸਤਦਾਨਾਂ ਨੇ ਫ਼ਰਜ਼ ਨਿਭਾਉਂਦਿਆਂ ਕਿਹਾ ਕਿ ਅਸਲ ਮੁੱਦਾ ਇਹ ਨਹੀਂ। ਹਿੰਸਕ ਸਿਆਸੀ ਵਿਰੋਧ ਦੀਆਂ ਇੱਕਾ ਦੁੱਕਾ ਕਾਰਵਾਈਆਂ ਹੀ ਸਾਡੇ ਸਮਾਜ ਦਾ ਸੰਕਟ ਨਹੀਂ ਹਨ। ਇਹ ਪਾਰਟੀਆਂ ਤੋਂ ਉੱਪਰ ਉੱਠ ਕੇ ਸਾਡੇ ਸਿਆਸਤਦਾਨਾਂ ਦਾ ਅਣਬੋਲਿਆ ਇਕਰਾਰ ਹੈ ਕਿ ਔਰਤਾਂ ਨੂੰ ਮਰਦਾਂ ਵਾਲੇ ਅਧਿਕਾਰ ਨਾ ਦੇਣੇ, ਬਿਲਕੁਲ ਜਾਇਜ਼ ਹੈ। ਔਰਤਾਂ ਦੇ, ਆਪਣੇ ਰੋਮਾਂਟਿਕ ਤੇ ਕਾਮੁਕ ਚੋਣ 'ਚ, ਕੋਈ ਹੱਕ ਨਹੀਂ। (ਜਿਵੇਂ ਪੱਬਾਂ ਵਿੱਚ ਜਾਣਾ) ਉਨ੍ਹਾਂ ਨੂੰ ਸਜ਼ਾ ਦਿੱਤੀ ਜਾਵੇਗੀ ਤੇ ਦੁਖ਼ੀ ਕੀਤਾ ਜਾਵੇਗਾ।

ਮੁਸਲਿਮ ਸਮਾਜ ਵਿੱਚ ਔਰਤਾਂ ਦੀ ਬੇਕਦਰੀ ਬਾਰੇ ਭਾਰਤੀ ਜਨਤਾ ਪਾਰਟੀ ਅਸਹਿਣਸ਼ੀਲਤਾ ਰੱਖਦੀ ਹੈ ਪਰ ਕੀ ਸੰਘ ਪਰਿਵਾਰ ਦੇ ਮੈਂਬਰਾਂ ਦੇ ਤਾਲਬਨੀਕਰਨ ਬਾਰੇ ਇਸ ਦੀ ਇਹੀ ਪਹੁੰਚ ਹੋਵੇਗੀ ਜਦਕਿ ਇਸ ਪਾਰਟੀ ਦੇ ਮੁੱਖ ਮੰਤਰੀ ਪੱਬ ਹਿੰਸਾ ਤੇ ਪਿਛਾਕੜੀ ਪਹੁੰਚ ਦੀ ਹਮਾਇਤ ਕਰਦੇ ਹਨ। ਇਹ

ਬਾਕੀ ਸਫ਼ਾ 32 'ਤੇ

# ਲੋਕਤੰਤਰ, ਆਜ਼ਾਦੀ ਤੇ ਵਿਗਿਆਨ

ਜਸਟਿਸ ਮਾਰਕੰਡੇ ਕਾਟਜੂ

ਵਿਗਿਆਨ ਦੀ ਤਰੱਕੀ ਲਈ ਨਿਸਚਿਤ ਸਹਾਇਕ ਕਦਰਾਂ ਕੀਮਤਾਂ, ਵਿਸ਼ੇਸ਼ ਕਰਕੇ ਆਜ਼ਾਦੀ ਦੀ ਜ਼ਰੂਰਤ ਹੈ। ਇਹ ਤਾਂ ਹੈ ਕਿਉਂਕਿ ਵਿਚਾਰ ਪ੍ਰਵਾਹ ਆਜ਼ਾਦੀ ਤੋਂ ਬਿਨਾਂ ਵਿਕਸਿਤ ਨਹੀਂ ਹੋ ਸਕਦਾ। ਵਿਗਿਆਨ ਦੀਆਂ ਕਦਰਾਂ ਕੀਮਤਾਂ ਜਿਵੇਂ ਬਹੁਵਾਦ, ਸਹਿਣਸ਼ੀਲਤਾ, ਸ਼ਖ਼ਸ਼ੀ ਆਜ਼ਾਦੀ ਅਤੇ ਮੁਫ਼ਤ ਜਾਣਕਾਰੀ, ਲੋਕ ਤੰਤਰਿਕ ਸਮਾਜ ਦੀਆਂ ਕਦਰਾਂ ਕੀਮਤਾਂ ਨਾਲ ਮਿਲਦੀਆਂ ਜੁਲਦੀਆਂ ਹਨ।

ਲੋਕਤੰਤਰਿਕ ਸਮਾਜ, ਆਪਣੀ ਗੱਲ ਕਹਿਣ ਅਤੇ ਮਨੋਭਾਵਾਂ ਨੂੰ ਪ੍ਰਗਟ ਕਰਨ, ਆਪਣੇ ਧਰਮ ਨੂੰ ਮੰਨਣ ਦੀ ਆਜ਼ਾਦੀ, ਜਿਹੜੀ ਸਹਿਣਸ਼ੀਲਤਾ, ਅਸਹਿਮਤੀ, ਨੁਕਤਾਚੀਨੀ ਕਰਨ ਦੀ ਆਜ਼ਾਦੀ ਤੇ ਆਧਾਰਿਤ ਹੁੰਦੀ ਹੈ। ਸੰਖੇਪ ਵਿੱਚ ਇਹ ਵਿਗਿਆਨਕ ਵਰਗ ਦੀਆਂ ਕਦਰਾਂ ਕੀਮਤਾਂ ਹਨ। ਵਿਗਿਆਨਕ ਮਾਮਲਿਆਂ ਵਿੱਚ ਏਕਾਧਿਕਾਰ ਅਤੇ ਰੂੜੀਵਾਦ ਦੀ ਕੋਈ ਥਾਂ ਨਹੀਂ। ਖ਼ੋਜ ਅਤੇ ਸਿਰਜਣਸ਼ੀਲਤਾ ਲਈ ਵਿਗਿਆਨੀਆਂ ਨੂੰ ਲਾਜ਼ਮੀ ਤੌਰ ਤੇ ਉਨ੍ਹਾਂ ਮੁਤਾਬਕ ਹੀ ਚੱਲਣ ਦਿੱਤਾ ਜਾਵੇ ਤੇ ਉਨ੍ਹਾਂ ਨੂੰ ਢੇਰ ਸਾਰੀ ਆਜ਼ਾਦੀ ਦਿੱਤੀ ਜਾਵੇ। ਲੋਕਤੰਤਰ ਅਤੇ ਆਜ਼ਾਦੀ, ਵਿਗਿਆਨ ਦੇ ਵਿਕਾਸ ਦੇ ਨਾਲ-ਨਾਲ ਚਲਦੇ ਹਨ ਜਿਹੜੇ ਸਹਿਣਸ਼ੀਲਤਾ, ਸ਼ਖ਼ਸ਼ੀ ਆਜ਼ਾਦੀ ਅਤੇ ਵਿਚਾਰਾਂ ਦੇ ਖੁੱਲ੍ਹੇ ਅਦਾਨ-ਪ੍ਰਦਾਨ ਤੇ ਨਿਰਭਰ ਕਰਦੇ ਹਨ। ਬੋਲਣ ਦੀ ਆਜ਼ਾਦੀ ਦਾ ਕਾਰਜ ਪ੍ਰਾਚੀਨ ਭਾਰਤ ਵਿੱਚ ਸ਼ਾਸਤਾਰਥਾਂ ਦੀ ਪ੍ਰਣਾਲੀ ਵਿਕਸਿਤ ਹੋ ਗਈ ਸੀ। ਲੋਕਾਂ ਦੇ ਵਿਸ਼ਾਲ ਇਕੱਠਾਂ ਵਿੱਚ, ਉਨ੍ਹਾਂ ਸਮਿਆਂ ਦੇ ਵਿਚਾਰਵਾਨਾਂ ਵੱਲੋਂ ਆਪਣੇ ਵਿਰੋਧੀ ਦੀ ਹਾਜ਼ਰੀ ਵਿੱਚ ਹੀ ਖੁੱਲ੍ਹੇ ਬਹਿਸ ਮੁਬਾਹਸੇ ਹੁੰਦੇ ਰਹਿੰਦੇ ਸਨ, ਜਿਨ੍ਹਾਂ ਦੇ ਵੇਰਵੇ ਮਹਾਂਕਾਵਿ ਅਤੇ ਦੂਜੇ ਸਾਹਿਤ ਵਿੱਚ ਮਿਲਦੇ ਹਨ। ਇਹ ਵਿਚਾਰ ਪ੍ਰਗਟਾਉਣ ਅਤੇ ਆਲੋਚਨਾ ਕਰਨ ਦੀ ਖੁੱਲ੍ਹੀ ਆਜ਼ਾਦੀ ਹੀ ਸੀ, ਜਿਸ ਦੇ ਸਿੱਟੇ ਵਜੋਂ ਫਿਲਾਸਫ਼ੀ ਦਰਸ਼ਨ, ਵਿਆਕਰਨ, ਗਣਿਤ ਦੀ ਵਿਗਿਆਨਕ ਜਾਣਕਾਰੀ, ਤਾਰਾ ਵਿਗਿਆਨ ਅਤੇ ਚਕਿਤਸਾ ਆਦਿ ਬਾਰੇ ਢੇਰ ਸਾਰੇ ਗਿਆਨ ਦਾ ਵਿਕਾਸ ਹੋਇਆ। ਆਰੀਆ ਭੱਟ, ਬ੍ਰਹਮ ਪੁੱਤਰ, ਭਾਸਕਰ, ਸੁਸ਼ਰੁਕ ਅਤੇ ਚਾਰਕ ਵਰਗੀਆਂ ਸ਼ਖ਼ਸ਼ੀਅਤਾਂ ਦੇ ਨਾਂ ਬਹੁਤ ਹੀ ਜਾਣੇ ਪਹਿਚਾਣੇ ਹਨ। ਵਿਗਿਆਨ ਦੀ ਸਹਾਇਤਾ ਨਾਲ ਹੀ ਅਸੀਂ ਸਿੰਧ ਘਾਟੀ ਦੀ ਸਭਿਅਤਾ ਤੋਂ ਸ਼ੁਰੂ ਕਰਕੇ ਕਈ ਸਭਿਅਤਾਵਾਂ ਸਥਾਪਿਤ ਕੀਤੀਆਂ ਜਦੋਂਕਿ ਯੂਰਪ ਦੇ ਲੋਕ ਜੰਗਲਾਂ ਵਿੱਚ ਰਹਿ ਰਹੇ ਹਨ।

ਅਜੋਕਾ ਯੂਰਪੀਨ ਇਤਿਹਾਸ ਸਿੱਖਿਆ ਦਾਇਕ ਹੈ। ਸੰਸਾਰ ਵਿੱਚ ਇਕੱਲਾ ਇੰਗਲੈਂਡ ਹੀ ਸੀ ਜਿਸ ਨੇ ਸਭ ਤੋਂ ਪਹਿਲਾਂ ਉਦਯੋਗੀਕਰਨ ਅਤੇ ਆਧੁਨਿਕਰਨ ਦਾ ਮੁੱਢ ਬੰਨ੍ਹਿਆ। ਇਹ ਆਰਥਿਕ ਪ੍ਰਕ੍ਰਿਆ ਇੰਗਲੈਂਡ ਦੇ ਰਾਜੇ ਅਤੇ ਸੰਸਦ ਦਰਮਿਆਨ 17ਵੀਂ ਤੇ 18ਵੀਂ ਸਦੀ ਵਿੱਚ ਚੱਲਣ ਵਾਲੇ ਆਜ਼ਾਦੀ ਅਤੇ ਲੋਕਤੰਤਰ ਵਾਸਤੇ ਸਿਆਸੀ ਸੰਘਰਸ਼ ਦੇ ਨਾਲ-ਨਾਲ ਹੀ ਚਲਦੀ ਰਹੀ। ਸੰਸਦ ਦੀ ਜਿੱਤ ਨੇ ਇੰਗਲੈਂਡ ਵਿੱਚ ਆਜ਼ਾਦੀ ਅਤੇ ਸ਼ਹਿਰੀ ਆਜ਼ਾਦੀਆਂ ਦੀ ਉਹ ਨੀਂਹ ਰੱਖੀ ਜੋ ਵਿਗਿਆਨ ਦੀ ਉੱਨਤੀ ਵਾਸਤੇ ਜ਼ਰੂਰੀ ਸੀ। ਫ਼ਰਾਂਸ ਵਿੱਚ ਕ੍ਰਾਂਤੀ ਆਉਣ ਤੋਂ ਪਹਿਲਾਂ ਉੱਥੇ ਪੁਨਰ ਜਾਗ੍ਰਤੀ ਦੇ ਵਿਚਾਰਵਾਨਾਂ ਰੂਸੋ, ਵਾਲਟੇਅਰ, ਦਿਦਰੋ, ਹਾਲਬੈਕ ਅਤੇ ਹੋਰਨਾਂ ਨੇ ਜਗੀਰਦਾਰੀ ਪ੍ਰਣਾਲੀ ਅਤੇ ਧਾਰਮਿਕ ਕੱਟੜਵਾਦ ਤੇ ਹਮਲੇ ਕਰਕੇ 1789 ਦੀ ਕ੍ਰਾਂਤੀ ਲਈ ਰਾਹ ਸਾਫ਼ ਕੀਤਾ, ਜਿਸ ਨੇ ਜਗੀਰਦਾਰੀ ਨੂੰ ਤਬਾਹ ਕਰਕੇ ਵਿਗਿਆਨਕ ਤਰੱਕੀ ਦਾ ਰਾਹ ਫੜਿਆ।

ਦੂਜੇ ਪਾਸੇ ਇਟਲੀ, ਸਪੇਨ ਅਤੇ ਕੁਝ ਹੋਰ ਦੇਸ਼ਾਂ ਵਿੱਚ ਇਨਕੋਜੀਸ਼ਨ ਨੇ ਆਜ਼ਾਦ ਸੋਚਣੀ ਅਤੇ ਵਿਗਿਆਨਕ ਵਿਕਾਸ ਦਾ ਗਲਾ ਘੁੱਟਿਆ। ਸਾਰੇ ਵਿਗਿਆਨਕ ਵਿਚਾਰ ਜੋ ਬਾਈਬਲ ਵਿਚਲੇ ਵਿਚਾਰਾਂ ਨਾਲ ਮੇਲ ਨਹੀਂ ਸਨ ਖਾਂਦੇ, ਉਨ੍ਹਾਂ ਨੂੰ ਅਪਰਾਧ ਗਰਦਾਨਿਆ ਗਿਆ, ਜਿਵੇਂ ਕਾਪਰਨੀਕਸ ਦਾ ਸਿਧਾਂਤ ਜੋ ਇਹ ਕਹਿੰਦਾ ਹੈ ਕਿ ਧਰਤੀ ਸੂਰਜ ਦੇ ਦੁਆਲੇ ਘੁੰਮਦੀ ਹੈ, ਸੂਰਜ ਧਰਤੀ ਦੁਆਲੇ ਨਹੀਂ ਘੁੰਮਦਾ। ਸਿੱਟੇ ਵਜੋਂ ਅਜਿਹੇ ਦੇਸ਼, ਇੰਗਲੈਂਡ ਅਤੇ ਫ਼ਰਾਂਸ ਤੋਂ ਪੂਰੀ ਤਰ੍ਹਾਂ ਪਛੜ ਗਏ ਅਤੇ ਸਦੀਆਂ ਵਾਸਤੇ ਜਗੀਰਦਾਰੀ ਦੇ ਹਨੇਰੇ ਵਿੱਚ ਗੁਆਚ ਗਏ।

ਵਿਗਿਆਨਕ ਨਜ਼ਰੀਏ ਦੀ ਸਥਾਪਤੀ ਦਾ ਸੰਘਰਸ਼ ਸੌਖਾ ਨਹੀਂ ਸੀ। ਸ਼ੁਰੂ ਵਿੱਚ ਵਿਗਿਆਨਕ ਵਿਚਾਰਾਂ ਨੂੰ ਇਸ ਕਰਕੇ ਭੰਡਿਆ ਗਿਆ ਕਿ ਉਹ ਧਾਰਮਕ ਮੱਤ ਦੇ ਵਿਰੋਧੀ ਮੰਨੇ ਜਾਂਦੇ ਸਨ। ਵਾਲਟੇਅਰ ਅਤੇ ਰੂਸੋ ਨੂੰ ਜਾਨ ਬਚਾਉਣ ਲਈ ਦੂਜੇ ਦੇਸ਼ਾਂ ਵਿੱਚ ਸ਼ਰਨ ਲੈਣੀ ਪਈ। ਚਰਚ ਨੇ ਸਭ ਤੋਂ ਮਹਾਨ ਵਿਗਿਆਨੀਆਂ ਉੱਪਰ ਅੰਨ੍ਹੀ ਨਿਰਦੈਤਾ ਨਾਲ ਮੁਕੱਦਮੇ ਚਲਾਏ, ਖੰਭਿਆਂ ਨਾਲ ਬੰਨ੍ਹ ਕੇ ਸਾੜਿਆ (ਬਰੂਨੋ), ਉਨ੍ਹਾਂ ਤੇ ਅਕਹਿ ਅਤੇ ਅਸਹਿ ਤਸ਼ੱਦਦ ਕੀਤੇ (ਗੈਲੀਲੀਓ) ਅਤੇ ਉਨ੍ਹਾਂ ਦੀਆਂ ਲਿਖ਼ਤਾਂ ਨੂੰ ਨਸ਼ਟ ਕੀਤਾ।

ਥੋੜ੍ਹੇ ਸਮੇਂ ਦੀ ਗੱਲ ਹੈ ਕਿ 1925 ਵਿੱਚ ਅਮਰੀਕਾ ਦੇ ਟੈਨਿਸੀ ਸ਼ਹਿਰ ਵਿੱਚ ਚਾਰਲਸ ਡਾਰਵਿਨ ਦੇ ਜੀਵ ਵਿਕਾਸ ਦੇ ਸਿਧਾਂਤ ਤੇ ਪਾਬੰਦੀ ਲਾਈ ਅਤੇ ਜਾਹਨ ਸਕੋਪਸ ਨਾਂ ਦੇ ਇੱਕ ਅਧਿਆਪਕ ਤੇ ਇਸ ਸਿਧਾਂਤ ਨੂੰ ਪੜ੍ਹਾਉਣ ਬਦਲੇ ਮੌਂਕੀ ਟ੍ਰਾਇਲ



ਨਾਂ ਦੇ ਮੁਕੱਦਮੇ ਚਲਾਇਆ। ਸੰਸਾਰ ਦੀ ਵਿਗਿਆਨਕ ਧਾਰਨਾ ਅਤੇ ਜਮਹੂਰੀ ਲਹਿਰਾਂ ਦੇ ਖਿਲਾਫ਼, ਯੂਰਪ ਵਿੱਚ ਚਰਚ ਨੇ ਸਦੀਆਂ ਤੱਕ ਬੇਹੱਦ ਵਿਰੋਧੀ ਭੂਮਿਕਾ ਅਤੇ ਨਿਰਦੈਤਾ ਨਾਲ ਲੜਾਈ ਲੜੀ ਹੈ।

ਭਾਰਤ ਵਿੱਚ ਜੇ ਅਸੀਂ ਤਰੱਕੀ ਕਰਨੀ ਹੈ ਅਤੇ ਸੰਸਾਰ ਸ਼ਕਤੀ ਦੇ ਤੌਰ ਤੇ ਉਭਾਰਨਾ ਹੈ ਤਾਂ ਸਾਨੂੰ ਲਾਜ਼ਮੀ ਤੌਰ ਤੇ ਹਰ ਪਾਸੇ ਵਿਗਿਆਨਕ ਨਜ਼ਰੀਏ ਦਾ ਵਿਸਥਾਰ ਕਰਨਾ ਪਵੇਗਾ ਅਤੇ ਜੋਤਿਸ਼ ਵਿੱਦਿਆ, ਜਾਤ-ਪਾਤ ਅਤੇ ਫ਼ਿਰਕਾਪ੍ਰਸਤੀ ਨਾਲ ਸਬੰਧਤ ਜਗੀਰੂ ਧਾਰਨਾਵਾਂ ਤੇ ਆਧਾਰਿਤ ਅੰਧਵਿਸ਼ਵਾਸਾਂ ਨੂੰ ਖ਼ਤਮ ਕਰਨਾ ਹੋਵੇਗਾ।

ਵਿਗਿਆਨ ਤੋਂ ਭਾਵ ਉਹ ਗਿਆਨ ਹੁੰਦਾ ਹੈ ਜਿਸ ਰਾਹੀਂ ਅਸੀਂ ਕੁਦਰਤ (ਮਨੁੱਖੀ ਸਮਾਜ) ਨੂੰ ਸਮਝ ਸਕਦੇ ਹਾਂ ਅਤੇ ਇਸ ਗਿਆਨ ਨੂੰ ਆਪਣੇ ਭਲੇ ਲਈ ਵਰਤ ਸਕਦੇ ਹਾਂ। ਅਜਿਹਾ ਕਰਨ ਲਈ, ਵਿਗਿਆਨੀ ਤਰਕ, ਨਿਰੀਖਣ ਅਤੇ ਤਜਰਬੇ ਤੇ ਨਿਰਭਰ ਕਰਦੇ ਹਨ। ਸਪਸ਼ਟ ਤੌਰ ਤੇ ਅਜਿਹਾ ਕਿਸੇ ਦੀ ਹਦਾਇਤ ਅਨੁਸਾਰ ਨਹੀਂ ਕੀਤਾ ਜਾ ਸਕਦਾ। (ਭਾਵੇਂ ਸਰਕਾਰ ਨਿਸਚਿਤ ਤੌਰ ਤੇ ਇੱਕ ਅਜਿਹਾ ਮਾਹੌਲ ਤਿਆਰ ਕਰ ਸਕਦੀ ਹੈ ਜਿੱਥੇ ਇਹ ਵਧੇ ਫੁੱਲੇ।) ਵਿਗਿਆਨ ਅਤੇ ਜਮਹੂਰੀ ਕਦਰਾਂ ਕੀਮਤਾਂ ਇੱਕ ਦੂਜੇ ਦੇ ਨਾਲ ਹੀ ਚਲਦੀਆਂ ਹਨ।

ਧਰਮ ਵਾਂਗ ਵਿਗਿਆਨ ਵਿੱਚ ਕੋਈ ਆਖ਼ਰੀ ਹਰਫ਼ ਨਹੀਂ ਹੁੰਦਾ। ਵਿਗਿਆਨ ਹਰ ਗੱਲ ਤੇ ਕਿੰਤੂ ਕਰਦਾ ਹੈ ਅਤੇ ਕਿਸੇ ਗੱਲ ਨੂੰ ਜਿਉਂ ਦੀ ਤਿਉਂ ਨਹੀਂ ਮੰਨਦਾ। ਸਪਸ਼ਟ ਤੌਰ ਤੇ ਇਹ ਗ਼ੈਰ ਜਮਹੂਰੀ ਸਮਾਜ ਵਿੱਚ ਅਜਿਹੀ ਪਹੁੰਚ ਨੂੰ ਪਨਪਣ ਨਹੀਂ ਦਿੱਤਾ ਜਾਂਦਾ। ਉਦਾਹਰਣ ਵਜੋਂ ਜਗੀਰੂ ਸਮਾਜ (ਜਿੱਥੇ ਧਰਮ ਦਾ ਬੋਲਬਾਲਾ ਹੁੰਦਾ ਹੈ) ਜਾਂ ਫ਼ਾਸ਼ੀ ਸਮਾਜ (ਜਿੱਥੇ ਆਪਾਸ਼ਾਹੀ ਹੁੰਦੀ ਹੈ)। ਇਸ ਤਰ੍ਹਾਂ ਹਿਟਲਰ ਨੇ, ਆਪਣੇ ਨਾਜੀਵਾਦੀ ਨਸਲੀ ਵਿਚਾਰਾਂ ਕਰਕੇ ਯਹੂਦੀ ਵਿਗਿਆਨੀਆਂ ਨੂੰ ਤਸੀਹੇ ਦੇ ਕੇ ਅਤੇ ਉਨ੍ਹਾਂ ਦੀਆਂ ਕਿਤਾਬਾਂ ਨੂੰ ਜ਼ਬਤ ਕਰਕੇ, ਜਰਮਨੀ ਵਿੱਚ ਵਿਗਿਆਨ ਨੂੰ ਕਾਫ਼ੀ ਵੱਡਾ ਧੱਕਾ ਲਾਇਆ। (ਜਿਵੇਂ ਆਈਨਸਟਾਈਨ) ਵਿਗਿਆਨਕ ਤਰੱਕੀ ਦੇ ਵਿਕਾਸ ਵਿੱਚ ਬੇਹੱਦ ਰੋੜੇ ਅਟਕਾਏ। ਬਿਨਾਂ ਸ਼ੱਕ, ਸਾਨੂੰ ਮੌਜੂਦਾ ਸਮਿਆਂ ਦੇ ਅੱਤਵਾਦ ਦਾ ਵਿਰੋਧ ਕਰਨਾ ਚਾਹੀਦਾ ਹੈ, ਜੋ ਅਸਲ ਵਿੱਚ ਮੱਧਯੁਗੀ ਰੂੜੀਵਾਦੀ ਹੈ। ਤਾਲਿਬਾਨਾਂ ਦੁਆਰਾ ਸਕੂਲਾਂ ਤੇ ਬੰਬਾਰੀ ਕਰਨੀ ਅਤੇ ਲੜਕੀਆਂ ਦੇ ਚੱਲ ਰਹੇ ਸਕੂਲਾਂ ਨੂੰ ਬੰਦ ਕਰਨਾ, ਭਲਾਂ ਹੋਰ ਕੀ ਹੈ? ਪ੍ਰੰਤੂ ਫਿਰ ਵੀ ਅੱਤਵਾਦ ਨਾਲ ਲੜਾਈ ਕਰਨ ਦੇ ਨਾਂ ਤੇ ਅਸੀਂ ਮੌਜੂਦਾ ਸਵੈਧੀਨਤਾ ਅਤੇ ਆਜ਼ਾਦੀ ਦੀਆਂ ਕਦਰਾਂ-ਕੀਮਤਾ ਨੂੰ ਨਹੀਂ ਛੱਡਣਾ ਚਾਹੀਦਾ। ਧਾਰਮਿਕ ਕੱਟੜਵਾਦ ਅਤੇ ਰੂੜੀਵਾਦ ਦਾ ਵਿਰੋਧ ਆਧੁਨਿਕ ਵਿਗਿਆਨਕ ਸੋਚ ਨਾਲ ਹੀ ਕੀਤਾ ਜਾ ਸਕਦਾ ਹੈ।

ਸੰਨ 1950 ਵਿੱਚ ਸੰਵਿਧਾਨ ਨੂੰ ਅਪਣਾਏ ਜਾਣ ਤੋਂ ਮਗਰੋਂ ਭਾਰਤ ਵਿੱਚ ਸੰਵਿਧਾਨ ਰਾਹੀਂ ਸੁਰੱਖਿਅਤ ਕੀਤੇ ਮੌਲਿਕ ਅਧਿਕਾਰਾਂ ਕਰਕੇ ਸਵੈਧੀਨ ਆਜ਼ਾਦੀ ਵਾਲਾ ਮਾਹੌਲ ਸੀ। ਜਿਨ੍ਹਾਂ ਵਿੱਚ ਬੋਲਣ ਦੀ ਆਜ਼ਾਦੀ ਦਾ ਅਧਿਕਾਰ (ਅਨੁਛੇਦ 19), ਸਵੈਧੀਨਤਾ ਦਾ ਅਧਿਕਾਰ (ਅਨੁਛੇਦ 21), ਬਰਾਬਰਤਾ ਦਾ ਅਧਿਕਾਰ (ਅਨੁਛੇਦ 14 ਤੋਂ 17), ਧਾਰਮਿਕ ਆਜ਼ਾਦੀ ਦਾ ਅਧਿਕਾਰ (ਅਨੁਛੇਦ 25) ਆਦਿ। ਇਸ ਨੇ ਵਿਗਿਆਨ ਅਤੇ ਤਕਨੀਕ ਦੇ ਵਿਕਾਸ ਵਿੱਚ ਬਹੁਤ ਮਦਦ ਕੀਤੀ ਕਿਉਂਕਿ ਇਸ ਨਾਲ ਇੱਕ ਅਜਿਹਾ ਮਾਹੌਲ ਸਿਰਜਿਆ ਗਿਆ ਜਿਸ ਵਿੱਚ ਲੋਕ, ਸਮੇਤ ਵਿਗਿਆਨੀਆਂ ਦੇ, ਖੁੱਲ੍ਹ ਕੇ ਸੰਵਾਦ ਅਤੇ ਖੰਡਨ ਕਰ ਸਕਦੇ ਸਨ। ਜੇ ਅਸੀਂ ਗੁਆਂਢੀ ਮੁਲਕਾਂ ਨਾਲ ਤੁਲਨਾ ਕਰੀਏ ਤਾਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਅਜਿਹੀਆਂ ਆਜ਼ਾਦੀਆਂ ਦੀ ਘਾਟ ਕਰਕੇ ਉਹ ਸਾਡੇ ਤੋਂ ਆਰਥਿਕ ਵਿਕਾਸ ਵਿੱਚ ਪੱਛੜ ਗਏ ਹਨ।

ਇਸ ਤੋਂ ਵੀ ਅੱਗੇ ਸਮਾਜ ਦੇ ਅਗਾਂਹਵਧੂ ਹਿੱਸੇ, ਜੋ ਦੇਸ਼ ਨੂੰ ਅੱਗੇ ਲਿਜਾਣਾ ਚਾਹੁੰਦੇ ਹਨ ਅਤੇ ਜਿਨ੍ਹਾਂ ਕੋਲ ਅਜਿਹਾ ਕਰਨ ਦਾ ਗਿਆਨ ਵੀ ਹੈ, ਉਨ੍ਹਾਂ ਕੋਲ ਸੰਵਾਦ ਕਰਨ, ਬਹਿਸ ਕਰਨ ਅਤੇ ਇੱਕ ਦੂਜੇ ਦਾ ਖੰਡਨ ਕਰਨ ਦੀ ਪੂਰੀ ਖੁੱਲ੍ਹ ਹੋਣੀ ਚਾਹੀਦੀ ਹੈ। ਉਹ ਸਾਡੇ ਅਗਵਾਣੂ ਹਨ ਅਤੇ ਇੱਕ ਅਜਿਹੇ ਖ਼ੇਤਰ ਵਿੱਚ ਦਾਖ਼ਲ ਹੋ ਰਹੇ ਹਨ ਜਿਸ ਦਾ ਵੱਡਾ ਹਿੱਸਾ ਅਜੇ ਅਣਜਾਣਿਆ ਪਿਆ ਹੈ।

ਅਸਹਿਮਤੀ ਦੀ ਆਜ਼ਾਦੀ ਆਪਣੇ ਪ੍ਰਸਿੱਧ ਲੇਖ, 'ਆਨ ਲਿਬਰਟੀ' ਜੌਹਨ ਸਟੂਅਰਟ ਮਿੱਲ ਦਲੀਲ ਦਿੰਦਾ ਹੈ ਕਿ ਸਾਰਾ ਵਿਕਾਸ, ਗਿਆਨ ਦੀ ਉੱਨਤੀ ਅਤੇ ਅਗਾਂਹਵਧੂ ਤਬਦੀਲੀ ਸੋਚ ਦੇ ਪੁਰਾਣੇ ਤਰੀਕਿਆਂ, ਪੁਰਾਣੇ ਵਿਵਹਾਰਾਂ, ਆਦਤਾਂ, ਰਿਵਾਜਾਂ ਅਤੇ ਪ੍ਰੰਪਰਾਵਾਂ ਵਿੱਚ ਸੁਧਾਰ ਸਿਰਫ਼ ਖੁੱਲ੍ਹੇ ਸਖ਼ਸ਼ੀ ਖੰਡਨ ਅਤੇ ਨਵੀਆਂ ਕਾਢਾਂ ਨਾਲ ਹੋ ਸਕਦਾ ਹੈ ਜਿਸ ਦਾ ਸ਼ੁਰੂ-ਸ਼ੁਰੂ ਵਿੱਚ ਬਹੁ-ਸੰਮਤੀ ਜੜ੍ਹ ਅਤੇ ਰੂੜੀਵਾਦੀ ਲੋਕਾਂ ਵੱਲੋਂ ਵਿਰੋਧ ਹੁੰਦਾ ਹੈ। ਪੁਰਾਣੇ ਅਤੇ ਨਵੇਂ ਵਿਚਾਰਾਂ ਵਿੱਚ ਖੁਲ੍ਹੇ ਮੁਕਾਬਲੇ ਰਾਹੀਂ ਹੀ ਇਹ ਤਬਦੀਲੀ ਹੋਣੀ ਹੈ। ਉਸਨੇ ਧਿਆਨ ਦਿਵਾਇਆ ਕਿ ਆਮ ਕਰਕੇ ਕਿਸੇ ਵੀ ਸਮਾਜ ਵਿੱਚ ਲੋਕਾਂ ਦੀ ਵੱਡੀ ਗਿਣਤੀ ਪੁਰਾਣੇ ਵਿਚਾਰਾਂ ਅਤੇ ਰਹੁ ਰੀਤਾਂ ਨੂੰ ਮੰਨਦੀ ਹੈ। ਇੱਥੇ ਅਨੁਸਾਰਤਾ ਨੂੰ ਠੋਸਣ ਦਾ, ਵਿਰੋਧ ਅਤੇ ਨਵੀਂ ਕਾਢ ਨੂੰ ਦਬਾਉਣ ਦਾ, ਇੱਕ ਮਜ਼ਬੂਤ ਰੁਝਾਨ ਦਿਸਦਾ ਹੈ ਅਤੇ ਉਹੀ ਕੁਝ ਸਹਿਣ ਕੀਤਾ ਜਾਂਦਾ ਹੈ ਜਿਸ ਨਾਲ ਲੋਕਾਂ ਦੀ ਬਹੁ ਗਿਣਤੀ ਸਹਿਮਤ ਹੋਵੇ। ਇਸ ਨਾਲ ਕਿਸੇ ਵੀ ਵਿਕਾਸ ਨੂੰ ਰੋਕਣ ਦਾ ਕਾਰਜ ਅਟੱਲ ਤੌਰ ਤੇ ਕੀਤਾ ਜਾਂਦਾ ਹੈ। ਨਵੀਆਂ ਸੋਚਾਂ ਸੋਚਣ,

ਕਾਢਾਂ ਕੱਢਣ ਅਤੇ ਕੁਝ ਨਵਾਂ ਕਰ ਵਿਖਾਉਣ ਦੀ ਪ੍ਰੇਰਨਾ ਦਾ ਵਿਰੋਧ ਕੀਤਾ ਜਾਂਦਾ ਹੈ। ਰੂੜ੍ਹੀਵਾਦੀ ਪ੍ਰੰਪਰਾਵਾਂ ਦੀ ਵਿਕਾਸ ਅਤੇ ਉੱਨਤੀ ਦੇ ਰਸਤੇ ਵਿੱਚ ਕੋਈ ਥਾਂ ਨਹੀਂ। ਬੌਧਿਕਤਾ ਪੱਖੋਂ ਅਗਾਂਹਵਧੂ ਤੇ ਖ਼ੋਜੀ ਪ੍ਰਵਿਰਤੀ ਵਾਲੇ ਲੋਕ ਅਕਸਰ ਹੀ ਘੱਟ ਗਿਣਤੀ ਵਿੱਚ ਹੁੰਦੇ ਹਨ ਅਤੇ ਉਨ੍ਹਾਂ ਨੂੰ ਬਹੁ ਗਿਣਤੀ ਵੱਲੋਂ ਸਿਰਫ਼ਿਰੇ ਅਤੇ ਗੁਮਰਾਹ ਹੋ ਚੁੱਕੇ ਲੋਕ ਸਮਝਿਆ ਜਾਂਦਾ ਹੈ ਅਤੇ ਅਕਸਰ ਹੀ ਉਨ੍ਹਾਂ ਨੂੰ ਦਬਾ ਕੇ ਰੱਖਣ ਦੀ ਪ੍ਰਵਿਰਤੀ ਬਣੀ ਰਹਿੰਦੀ ਹੈ। ਇਹ ਠੀਕ ਹੈ ਕਿ ਆਜ਼ਾਦ ਜਮਹੂਰੀਅਤ ਵਿੱਚ ਲੋਕਾਂ ਦੀ ਬਹੁ ਗਿਣਤੀ ਰਾਜ ਕਰਦੀ ਹੈ ਪ੍ਰੰਤੂ ਵਿਕਾਸ ਕਰਨ ਵਾਸਤੇ ਜਰੂਰੀ ਹੈ ਕਿ ਘੱਟ ਗਿਣਤੀਆਂ ਅਤੇ ਵਿਅਕਤੀਆਂ ਦੇ ਅਧਿਕਾਰਾਂ ਅਤੇ ਆਜ਼ਾਦੀਆਂ ਦੀ ਰੱਖਿਆ ਨੂੰ ਯਕੀਨੀ ਬਣਾਇਆ ਜਾਵੇ।

ਇਸ ਸੰਦਰਭ ਵਿੱਚ ਨਿਆਂ ਪ੍ਰਣਾਲੀ ਦੀ ਮਹੱਤਤਾ ਨੂੰ ਪ੍ਰਮੁੱਖ਼ਤਾ ਦਿੱਤੀ ਜਾਣੀ ਬਣਦੀ ਹੈ। ਭਾਰਤੀ ਸੁਪਰੀਮ ਕੋਰਟ ਦੇ 2008 ਵਿੱਚ ਨਿਪਟਾਏ ਗਏ ਦੋ ਕੁੰਜੀਵਤ ਕੇਸਾਂ, ਆਂਧਰਾ ਪ੍ਰਦੇਸ਼ ਸਰਕਾਰ ਬਨਾਮ ਲਕਸ਼ਮੀ ਦੇਵੀ ਅਤੇ ਦੀਪਕ ਬਜਾਜ ਬਨਾਮ ਮਹਾਰਾਸ਼ਟਰ ਸਰਕਾਰ ਦੇ ਫ਼ੈਸਲੇ ਸੁਣਾਉਂਦਿਆਂ ਅਦਾਲਤ ਨੇ ਤਰੱਕੀ ਵਾਸਤੇ ਦਿੱਤੀ ਜਾਣ ਵਾਲੀ ਆਜ਼ਾਦੀ ਦੀ ਮਹੱਤਤਾ ਤੇ ਜ਼ੋਰ ਦਿੱਤਾ ਹੈ ਅਤੇ ਕਿਹਾ ਹੈ ਕਿ ਨਿਆਂਪਾਲਕਾ ਨੂੰ ਲਾਜ਼ਮੀ ਤੌਰ ਤੇ ਲੋਕਾਂ ਦੀਆਂ ਆਜ਼ਾਦੀਆਂ ਦੀ ਰੱਖਿਆ ਕਰਨ, ਉਨ੍ਹਾਂ ਨੂੰ ਕਾਰਜ ਪਾਲਿਕਾ ਅਤੇ ਵਿਧਾਨਪਾਲਕਾ ਦੇ ਆਪਹੁਦਰੇਪਣ ਅਤੇ ਧੱਕੇਸ਼ਾਹੀ ਤੋਂ ਬਚਾਉਣ ਲਈ ਸਰਪ੍ਰਸਤ ਦਾ ਰੋਲ ਨਿਭਾਉਣਾ ਚਾਹੀਦਾ ਹੈ। ਭਾਰਤ ਨੂੰ ਉਸ ਜਮਹੂਰੀ ਅਤੇ ਵਿਗਿਆਨਕ ਜਾਣਕਾਰੀ ਦੀ ਜਰੂਰਤ ਹੈ ਜਿਸ ਵਿੱਚ, ਠਰ੍ਹੰਮੇ ਨਾਲ ਜਨਤਾ 'ਚ ਵਿਆਪਕ ਪੱਧਰ ਤੇ ਵਿਗਿਆਨਕ ਵਿਚਾਰਧਾਰਾ ਦਾ ਫ਼ੈਲਾਓ ਕਰਨਾ, ਉਨ੍ਹਾਂ ਦਾ ਸਭਿਆਚਾਰ ਪੱਧਰ ਉੱਚਾ ਚੁੱਕਣਾ ਅਤੇ ਕੌਮੀ ਨਿਰਮਾਣ ਦੇ ਕਾਰਜ ਵਿੱਚ ਉਨ੍ਹਾਂ ਦੀ ਸਰਗਰਮ ਸ਼ਮੂਲੀਅਤ ਯਕੀਨੀ ਬਣਾਉਣਾ ਹੈ।

**ਅਨੁਵਾਦ ਅਤੇ ਸੰਖ਼ੇਪ : ਹਰਿੰਦਰ ਲਾਲੀ ਅਤੇ ਹਰਮਿੰਦਰ ਹੈਪੀ ਐਡਵੋਕੇਟਸ, ਸੁਨਾਮ। 99154-21100,94174-23031**

---

*ਸ.ਫਾ 29 ਦੀ ਬਾਕੀ...*

ਸੁਆਲ ਹਨ ਜੋ ਪੁੱਛਣੇ ਬਣਦੇ ਹਨ ਸਿਰਫ਼ ਭਾਰਤੀ ਜਨਤਾ ਪਾਰਟੀ ਨੂੰ ਹੀ ਨਹੀਂ ਸਗੋਂ ਭਾਰਤ ਦੇ ਸਾਰੇ ਸਿਆਸਤਦਾਨਾਂ ਨੂੰ। ਸਾਨੂੰ ਏਨੀ ਗੱਲ ਨਾਲ ਮੂਰਖ਼ ਨਹੀਂ ਬਣਨਾ ਚਾਹੀਦਾ ਕਿ ਹਰ ਪ੍ਰਕਾਰ ਦੀ ਹਿੰਸਾ ਮਾੜੀ ਹੈ। ਸਾਨੂੰ ਮੁੱਦੇ ਦੀ ਜੜ੍ਹ ਤੱਕ ਜਾਣਾ ਚਾਹੀਦਾ ਹੈ ਕਿ ਭਾਰਤੀ ਸਭਿਆਚਾਰ ਨੂੰ ਪ੍ਰੀਭਾਸ਼ਿਤ ਕਰਨ ਵਾਲੇ ਇਹ ਭੰਡ ਕੌਣ ਹਨ? ਅਤੇ ਆਧੁਨਿਕ ਭਾਰਤੀ ਔਰਤ ਕੋਲੋਂ ਇਹ ਮਰਦ ਸਿਆਸਤਦਾਨ ਡਰਦੇ ਕਿਉਂ ਹਨ। ਕੀ ਇਹ ਇਸ ਕਰਕੇ ਹੈ ਕਿ ਉਹ ਏਦੂੰ ਵੀ ਊਣੇ ਹਨ ਜਿੰਨਾ ਉਹ ਆਪਣੇ ਆਪ ਨੂੰ ਸਮਝਦੇ ਹਨ। 'ਹਿੰਦੁਸਤਾਨ ਟਾਈਮਜ਼' 'ਚੋਂ ਧੰਨਵਾਦ ਸਹਿਤ

*ਸ.ਫਾ 27 ਦੀ ਬਾਕੀ...*

ਜਾਣ ਤੇ ਪੈਕਨਬਰਗ ਨੇ ਦੱਸਿਆ ਕਿ ਇਹ ਅਜੇ ਇੱਕ ਭੇਦ ਹੀ ਬਣਿਆ ਹੋਇਆ ਹੈ। ਗੱਲ ਨੂੰ ਜਾਰੀ ਰੱਖਦਿਆਂ, ਉਸ ਨੇ ਕਿਹਾ ਕਿ ਡਾਕਟਰੀ ਜਗਤ ਵਿੱਚ ਇਹ ਇੱਕ ਜਾਣੀ ਪਛਾਣੀ ਸੱਚਾਈ ਹੈ ਕਿ ਔਰਤ ਦਾ ਦਿਮਾਗ਼ ਮਰਦ ਦੇ ਦਿਮਾਗ਼ ਨਾਲੋਂ ਆਕਾਰ ਤੇ ਵਜਨ ਵਿੱਚ ਛੋਟਾ ਅਤੇ ਘੱਟ ਵਜ਼ਨੀ ਹੁੰਦਾ ਹੈ ਪਰ ਉਸ ਨੇ ਨਾਲ ਹੀ ਇਹ ਵੀ ਸਪਸ਼ਟ ਕਰ ਦਿੱਤਾ ਕਿ ਮਰਦ ਦੇ ਦਿਮਾਗ਼ ਦਾ ਵੱਡਾ ਆਕਾਰ, ਉਸ ਦੇ ਵੱਧ ਦਿਮਾਗ਼ੀ ਹੋਣ ਦਾ ਸੂਚਕ ਨਹੀਂ ਹੁੰਦਾ। ਗੱਲ ਫਿਰ ਉੱਥੇ ਆ ਕੇ ਹੀ ਮੁਕਦੀ ਹੈ ਕਿ ਮਰਦ ਹੋਵੇ ਜਾਂ ਔਰਤ, ਉਸ ਦਾ ਦਿਮਾਗ਼ੀ ਪੱਧਰ ਉਸ ਦੇ ਦਿਮਾਗ਼ ਦੀ ਅੰਤਰੀਵੀ ਬਣਤਰ ਤੇ ਨਿਰਭਰ ਕਰਦਾ ਹੈ। ਹਾਂ! ਏਨੀ ਗੱਲ ਜਰੂਰ ਹੈ ਕਿ ਔਰਤਾਂ ਭਾਵਨਾਤਮਕ ਗੱਲਾਂ ਨੂੰ ਮਰਦਾਂ ਦੇ ਮੁਕਾਬਲੇ ਵੱਧ ਹੁੰਗਾਰਾ ਦਿੰਦੀਆਂ ਹਨ, ਕਿਉਂਕਿ ਉਹ ਦਿਮਾਗ਼ ਦੇ 'ਸੱਜੇ ਅੱਧ' ਦੇ ਪ੍ਰਭਾਵ ਅਧੀਨ ਵਿਚਰਦੀਆਂ ਹਨ, ਜਦੋਂ ਕਿ ਮਰਦ ਦਿਮਾਗ਼ ਦੇ ਖੱਬੇ ਅੱਧ ਦੇ ਪ੍ਰਭਾਵ ਨੂੰ ਕਬੂਲਦੇ ਹਨ ਅਤੇ ਆਮ ਤੌਰ ਤੇ ਬਾਦਲੀਲ ਗੱਲ ਕਰਦੇ ਹਨ। ਇਸ ਤਰ੍ਹਾਂ ਅਮਲੀ ਜ਼ਿੰਦਗੀ ਵਿੱਚ ਔਰਤ ਅਕਸਰ ਹਾਰ ਜਾਂਦੀ ਹੈ, ਕਿਉਂਕਿ ਉਸ ਨੇ ਤਰਕ ਦੀ ਭਾਸ਼ਾ ਨਹੀਂ ਸਿੱਖੀ ਹੁੰਦੀ। ਇਹ ਗੱਲ ਵੱਖਰੀ ਹੈ ਕਿ "ਮਰਦ ਦੀਆਂ ਸਾਰੀਆਂ ਦਲੀਲਾਂ ਔਰਤ ਦੇ ਇੱਕ ਜਜ਼ਬੇ ਦਾ ਮੁਕਾਬਲਾ ਨਹੀਂ ਕਰ ਸਕਦੀਆਂ।"-ਵਾਲਟੇਅਰ। ਖ਼ੈਰ! ਗੱਲ ਨੂੰ ਸਮੇਟਦਿਆਂ, ਵਿਗਿਆਨਕ ਖ਼ੋਜਾਂ ਤੋਂ ਇਹ ਸਿੱਧ ਹੋ ਚੁੱਕਾ ਹੈ ਕਿ ਔਰਤ, ਜਿਸ ਦਾ ਦਿਮਾਗ਼ ਮਰਦ ਦੇ ਦਿਮਾਗ਼ ਨਾਲੋਂ ਆਕਾਰ ਤੇ ਵਜ਼ਨ ਵਿੱਚ ਛੋਟਾ ਤੇ ਘੱਟ ਵਜ਼ਨੀ ਹੁੰਦਾ ਹੈ, ਸਿਆਣਪ ਪੱਖੋਂ ਮਰਦ ਨੂੰ ਪਛਾੜ ਸਕਦੀ ਹੈ। ਉੱਧਰ ਔਰਤ ਦੇ ਦਿਮਾਗ਼ ਨਾਲੋਂ ਵੀ ਛੋਟੇ ਦਿਮਾਗ਼ ਵਾਲਾ ਮਰਦ ਵਧੇਰੇ ਦਿਮਾਗ਼ੀ ਹੋ ਸਕਦਾ ਹੈ।

**#223, ਵਾਰਡ ਨੰ : 9, ਸਰਹਿੰਦ (ਫ਼ਤਹਿਗੜ੍ਹ ਸਾਹਿਬ)**
**✵ 92178-45812**

*ਵਿਆਹ ਸਬੰਧੀ* : 26 ਸਾਲਾ ਅਗਾਂਹਵਧੂ ਵਿਚਾਰਾਂ ਦੀ ਧਾਰਨੀ, ਐੱਮ.ਏ ਰਾਜਨੀਤੀ ਸ਼ਾਸ਼ਤਰ, ਬੈਂਕ 'ਚ ਪ੍ਰਾਈਵੇਟ ਨੌਕਰੀ ਕਰਦੀ ਤੇ ਕੰਪਿਊਟਰ ਸਬੰਧੀ ਜਾਣਕਾਰੀ ਰੱਖਦੀ ਲੜਕੀ ਲਈ ਨੌਕਰੀਸ਼ੁਦਾ ਜਾਂ ਕਾਰੋਬਾਰੀ ਵਰ ਦੀ ਲੋੜ ਹੈ। ਜਾਤ ਪਾਤ ਦਾ ਬੰਧਨ ਨਹੀਂ। ਸੰਪਰਕ : 0161-2460794, 98151-69825






ਸੰਦੇਸ਼ ਭੇਜਣ ਲਈ ਪਤਾ
message.tk@gmail.com
94173-62085

ਬੱਸ ਦੇ ਕੰਡਕਟਰ ਵਾਂਗ ਹੋ ਗਈ ਹੈ ਜ਼ਿੰਦਗੀ,
ਸਫ਼ਰ ਹੈ ਨਿੱਤ ਦਾ ਤੇ ਜਾਣਾ ਵੀ ਕਿਤੇ ਨਹੀਂ।

**ਰਮੇਸ਼ ਅਰਨੀਵਾਲਾ 94171 40447**

ਤੋੜਦੀ ਰਹੀ ਜ਼ਿੰਦਗੀ ਹਰ ਵਾਰ ਆਪਣੇ ਕੌਲ ਨੂੰ,
ਸਾਡੇ ਜਿਹੇ ਲੋਕ ਕੁਝ ਇਤਬਾਰ ਫਿਰ ਕਰਦੇ ਰਹੇ-

**ਅੰਮ੍ਰਿਤਾ ਪ੍ਰੀਤਮ**
**ਜਸਵੰਤ ਜੱਸ 93569 10856**

ਕਿਸਮਤ ਕਰੇ ਨਾ ਉਨ੍ਹਾਂ ਦਾ ਵਾਲ ਵਿੰਗਾ,
ਜ਼ਿੰਦਗੀ ਜੀਣ ਦਾ ਜਿਨ੍ਹਾਂ ਨੂੰ ਢੰਗ ਹੁੰਦਾ,
ਕਿਸਮਤ ਕਦੇ ਵੀ ਹੱਥਾਂ ਤੇ ਨਹੀਂ ਲਿਖੀ ਹੁੰਦੀ,
ਇਹ ਤਾਂ ਲੋਕਾਂ ਨੂੰ ਦੱਸਣ ਦਾ ਢੰਗ ਹੁੰਦਾ -

ਬਲਤੇਜ ਵਾਂਦਰ
**ਸ਼ੁਭਮ ਫ਼ਗਵਾੜਾ, 9463437141**

ਜ਼ੁਸਤਜੂ ਹੋ ਤੋ ਸਫ਼ਰ ਖ਼ਤਮ ਕਹਾਂ ਹੋਤਾ ਹੈ,
ਯੂੰ ਤੋ ਹਰ ਮੋੜ ਪੇ ਮੰਜ਼ਿਲ ਕਾ ਗੁਮਾ ਹੋਤਾ ਹੈ।

ਕੇ.ਸੀ. ਰੁਪਾਣਾ 94179 61697

ਲਗਾ ਕੇ ਰੁੱਖ਼ ਗ਼ਮਲੇ ਵਿੱਚ,
ਉਨ੍ਹਾਂ ਦੀ ਬੈਠ ਕੇ ਛਾਵੇਂ,
ਕੋਈ ਧੁੱਪਾਂ ਤੋਂ ਬਚ ਜਾਵੇ,
ਨਹੀਂ ਏਦਾਂ ਨਹੀਂ ਹੁੰਦਾ।

**ਅਮਰਜੀਤ ਸਿੰਘ ਢਿੱਲੋਂ , 94171-20427**

ਮੁਸ਼ਕਿਲੋਂ ਸੇ ਭਾਗ ਜਾਨਾ ਆਸਾਨ ਹੋਤਾ ਹੈ,
ਹਰ ਮੋੜ ਪੇ ਜ਼ਿੰਦਗੀ ਦਾ ਇਮਤਿਹਾਨ ਹੋਤਾ ਹੈ
ਡਰਨੇ ਵਾਲੋਂ ਕੋ ਕੁਛ ਮਿਲਤਾ ਨਹੀਂ,
ਜ਼ਿੰਦਗੀ ਮੇਂ ਲੜਨੇ ਵਾਲੋਂ ਕੇ ਕਦਮੋਂ ਮੇਂ ਜਹਾਨ ਹੋਤਾ ਹੈ।

**ਬੰਟੀ ਸੁਨਾਮ, 94636-70404**

ਜਦੋਂ ਬੁਝ ਜਾਣ ਦੇ ਡਰ ਨਾਲ ਬਲਣਾ ਰਾਸ ਨਾ ਆਇਆ,
ਚਿਰਾਗ਼ਾਂ ਸਿੱਖ ਲਈ ਹਿੱਕ ਤਾਨਣੀ ਤੂਫ਼ਾਨਾਂ ਦੇ ਅੱਗੇ।

**ਹਰਸ਼ਰਨ ਸ਼ਰੀਫ਼ 9914125141**

ਕਦੇ ਮੰਦਰ, ਕਦੇ ਮਸਜਿਦ ਤੇ ਬਹਿੰਦੇ ਨੇ,
ਪਰਿੰਦੇ ਫ਼ਿਰਕਿਆਂ ਦੀ ਕੈਦ ਤੋਂ ਆਜ਼ਾਦ ਰਹਿੰਦੇ ਨੇ

**ਬੂਟਾ ਸਿੰਘ ਵਾਕਫ਼ 98762-24461**

ਜ਼ਿੰਦਗੀ ਕੇ ਇਮਤਿਹਾਨ ਸੇ ਹਮ ਡਰਤੇ ਨਹੀਂ,
ਜੁਗਨੂੰ ਹੈਂ ਹਮ, ਹਨੇਰੇ ਮੇਂ ਟਿਮਟਿਮਾਤੇ ਰਹੇਂਗੇ

**ਰਣਦੀਪ ਵਿੱਕੀ ਸੰਗਤਪੁਰਾ, 97810-93126**

ਸਪੇਰੋਂ ਨੇ ਕੈਦ ਕਰ ਲੀਆ ਸਾਂਪੋਂ ਕੋ ਯੇ ਕਹਿ ਕਰ
ਇਨਸਾਨ ਹੀ ਕਾਫ਼ੀ ਹੈ ਇਨਸਾਨੋਂ ਕੋ ਡਸਨੇ ਕੇ ਲੀਏ

**ਸ਼ੁਭਦੀਪ ਕੌਰ ਬਖ਼ਤੂ 9464588556**

ਤੂੰ ਮਿੱਟੀ ਤੋਂ ਮਿੱਟੀ,
ਤੈਥੋਂ ਬਣਦੀ ਢਹਿੰਦੀ ਰਹਿਣੀ ਏਂ,
ਹਰ ਚੀਜ਼ ਬਦਲਦੀ ਇੱਥੇ,
ਇਹੋ ਗੱਲ ਸੱਚੀ ਕਹਿਣੀ ਏਂ,

**ਹਰਭਜਨ, ਹਠੂਰ**

ਬਾਬੇ ਕੋਰਟਾਂ-ਕਚਿਹਰੀਆਂ 'ਚ ਫ਼ਸ ਗੇ,
ਸੰਗਤਾਂ ਦਾ ਬੇੜਾ ਤਾਰਦੇ।

**ਜਗਸੀਰ ਜੀਦਾ 94173-33203**

ਸ਼ਹੀਦੋਂ ਦੀ ਕਤਲਗਾਹ ਸੇ ਕਯਾ ਬੇਹਤਰ ਹੈ 'ਕਾਬਾ'
ਯਹਾਂ ਕੀ ਖ਼ਾਕ ਮੇਂ ਤੋ 'ਖ਼ੁਦਾ' ਭੀ ਕੁਰਬਾਨ ਹੋਤਾ ਹੈ

**ਸੁਖਜਿੰਦਰ ਲੰਗੇਰੀ 98157-08338**

ਫਰਜ਼ ਮੇਰਾ ਵੀ ਕੀ ਉਸ ਪੰਛੀ ਲਈ ਥੰਮ੍ਹੀ ਬਣਾਂ,
ਆਲ੍ਹਣਾ ਪਾ ਹੀ ਲਿਆ ਜਿਸ ਢਹਿ ਰਹੀ ਦੀਵਾਰ ਤੇ।

(ਡਾ. ਜਗਤਾਰ)
**ਪਰਮਿੰਦਰ ਸਿੰਘ, ਖ਼ੋਖਰ 99886-12652**

'ਨੇਰ੍ਹਿਆਂ ਨੂੰ ਕਹਿ ਦਿਓ ਚਾਨਣ ਬਗ਼ਾਵਤ ਕਰ ਰਿਹਾ,
ਧਰਤੀ ਨੇ ਪਾਈ ਬਾਤ, ਅੰਬਰ ਹੁੰਗਾਰਾ ਭਰ ਰਿਹਾ।

**ਰਵਿੰਦਰ ਰਾਹੀ, ਜੈਤੋ 94640-77540**



ਜੇ ਅਸੀਂ ਇੰਜਣ ਸਟਾਰਟ ਕਰੀਏ ਤਾਂ ਇਹ ਮਸ਼ੀਨ ਚਲਾ ਦਿੰਦਾ ਹੈ ਜੋ ਨਾਲ ਦੀ ਨਾਲ ਜਰਨੇਟਰ ਚਲਾ ਕੇ ਬਿਜਲੀ ਪੈਦਾ ਕਰ ਦਿੰਦੀ ਹੈ। ਜਿਸ ਨਾਲ ਅੱਗੇ ਫਿਰ ਕੋਈ ਮਸ਼ੀਨ ਚਲਾਈ ਜਾ ਸਕਦੀ ਹੈ ਅਤੇ ਮਸ਼ੀਨ ਫਿਰ ਬਿਜਲੀ ਪੈਦਾ ਕਰਦੀ ਹੈ। ਕੀ ਇਹ ਬਿਜਲੀ ਉਤਪਾਦਨ ਅਤੇ ਵਰਤੋਂ ਨੂੰ ਅਣਮਿਥੇ ਸਮੇਂ ਲਈ ਚਲਾਇਆ ਜਾ ਸਕਦਾ ਹੈ?

ਰਾਜਨ, ਮੁਕਤਸਰ

➤ ਜਦੋਂ ਤੁਸੀਂ ਇੰਜਣ ਨੂੰ ਬਿਜਲੀ ਪੈਦਾ ਕਰਨ ਲਈ ਵਰਤਦੇ ਹੋ ਤਾਂ ਤੁਸੀਂ ਇੰਜਣ ਦੀ ਸਾਰੀ ਊਰਜਾ ਨੂੰ ਬਿਜਲੀ ਪੈਦਾ ਕਰਨ ਲਈ ਨਹੀਂ ਵਰਤ ਸਕਦੇ, ਤੁਸੀਂ ਦੇਖਿਆ ਹੋਣਾ ਹੈ ਕਿ ਇੰਜਣ ਗਰਮ ਹੋ ਜਾਂਦਾ ਹੈ, ਇਸ ਦਾ ਮਤਲਬ ਇਹ ਹੈ ਕਿ ਊਰਜਾ ਦਾ ਕਾਫ਼ੀ ਵੱਡਾ ਹਿੱਸਾ ਗਰਮੀਂ ਰਾਹੀਂ ਖ਼ਾਰਜ ਹੋ ਰਿਹਾ ਹੁੰਦਾ ਹੈ।

ਦੂਸਰਾ ਨੁਕਸਾਨ ਬੈਰਿੰਗਾਂ ਦੀ ਰਗੜ ਕਰਕੇ ਵੀ ਹੁੰਦਾ ਹੈ। ਇਹ ਨਾ ਭੁੱਲੋ ਕਿ ਇੰਜਣ ਆਵਾਜ਼ ਵੀ ਦਿੰਦਾ ਹੈ ਜੋ ਊਰਜਾ ਦਾ ਇੱਕ ਰੂਪ ਹੈ। ਜਦੋਂ ਤੁਸੀਂ ਮੋਟਰ ਨੂੰ ਚਲਾਉਣ ਲਈ ਬਿਜਲੀ ਵਰਤਦੇ ਹੋ ਇੱਥੇ ਵੀ ਤੁਹਾਨੂੰ ਊਰਜਾ ਰੁਪਾਂਤਰ ਦੀ ਸਮਰੱਥਾ ਦਾ ਫ਼ਿਕਰ ਹੁੰਦਾ ਹੈ। ਬਿਜਲੀ ਦੀਆਂ ਤਾਰਾਂ ਗਰਮ ਹੋ ਜਾਂਦੀਆਂ ਹਨ। ਜੇ ਤੁਸੀਂ ਅਲਟਰਨੇਟ ਕਰੰਟ ਮਸ਼ੀਨ ਵਰਤਦੇ ਹੋ ਅਤੇ ਇਹ ਵੀ ਊਰਜਾ ਦਾ ਕੁਝ ਹਿੱਸਾ ਖ਼ਾਰਜ

## ਜਗਿਆਸਾ

ਕਰ ਦਿੰਦੀ ਹੈ, ਹਾਂ ਤੁਸੀਂ ਨਵੀਂ ਦੂਜੀ ਮੋਟਰ ਵਰਤ ਕੇ ਨਵੀਂ ਬਿਜਲੀ ਪੈਦਾ ਕਰਨ ਦੇ ਯੋਗ ਹੋਵੋਗੇ ਪ੍ਰੰਤੂ ਇਹ ਪਹਿਲੇ ਜਰਨੇਟਰ ਨਾਲੋਂ ਕਾਫ਼ੀ ਘੱਟ ਬਿਜਲੀ ਪੈਦਾ ਕਰੇਗੀ ਅਤੇ ਤੁਹਾਨੂੰ ਊਰਜਾ ਦੀ ਪਹਿਲਾਂ ਜਿੰਨੀ ਮਾਤਰਾ ਨਹੀਂ ਮਿਲੇਗੀ। ਇਹ ਆਮ ਨਿਯਮ ਹੈ। ਤੁਸੀਂ ਹਰ ਪੜਾਅ ਤੇ ਕੁਝ ਨਾ ਕੁਝ ਗੁਆਉਂਦੇ ਹੋ। ਇਸ ਲਈ ਇੱਕ ਨਿਰੰਤਰ ਗਤੀਸ਼ੀਲ ਮਸ਼ੀਨ ਬਣਾਉਣਾ ਅਸੰਭਵ ਹੈ।

**? ਅਸੀਂ ਸੋਚਣ ਲੱਗਿਆਂ ਹੱਥ ਜਾਂ ਉਂਗਲ ਅੱਖਾਂ ਦੇ ਦਰਮਿਆਨ ਕਿਉਂ ਰੱਖ ਲੈਂਦੇ ਹਾਂ, ਕੀ ਇੱਥੇ ਸਾਡੇ ਦਿਮਾਗ਼ ਦਾ ਕੋਈ ਯਾਦਦਾਸ਼ਤ ਨਾਲ ਸੰਬੰਧਤ ਨੁਕਤਾ ਹੈ। ਜਾਂ ਇਹ ਸਿਰਫ਼ ਪੀੜ੍ਹੀ ਦਰ ਪੀੜ੍ਹੀ ਚਲਦੀ ਆਦਤ ਹੈ।**

**ਸਰਵੀਰ ਕੌਰ, ਲੁਧਿਆਣਾ**

➤ ਕਿਸੇ ਗੱਲ ਨੂੰ ਯਾਦ ਕਰਦਿਆਂ ਹੋਇਆਂ ਆਪਣੇ ਹੱਥ ਜਾਂ ਉਂਗਲ ਨੂੰ ਅੱਖਾਂ ਉੱਪਰ ਰੱਖਣ ਦਾ ਭਾਵ ਅੱਖਾਂ ਰਾਹੀਂ ਆ ਰਹੀਆਂ ਦ੍ਰਿਸ਼ਟੀਗਤ ਸੰਵੇਦਨਾਵਾਂ ਦੁਆਰਾ ਪੈਦਾ ਹੋ ਰਹੇ ਖ਼ਲਲ ਨੂੰ ਰੋਕਣਾ ਹੀ ਹੈ।

ਪ੍ਰੰਤੂ ਹਰ ਕੋਈ ਇਸ ਤਰ੍ਹਾਂ ਨਹੀਂ ਕਰਦਾ। ਮਨੁੱਖ ਵੱਖੋ-ਵੱਖਰੀਆਂ ਆਦਤਾਂ ਵਿਕਸਿਤ ਕਰ ਲੈਂਦੇ ਹਨ। ਉਦਾਹਰਣ ਲਈ ਕਈ ਬੰਦੇ ਅੱਖਾਂ ਮੀਚ ਲੈਂਦੇ ਹਨ ਅਤੇ ਪੁੜਪੜੀ ਤੇ ਉਂਗਲਾਂ ਨਾਲ ਠਕੋਰਦੇ ਹਨ।

**? ਮੈਂ ਅਕਸਰ ਜਹਾਜ਼ ਰਾਹੀਂ ਸਫ਼ਰ ਕਰਦਾ ਹਾਂ। ਬਹੁਤੀ ਵਾਰੀ ਜਹਾਜ਼ ਚਾਲਕ ਘੋਸ਼ਣਾ ਕਰਦੇ ਹਨ ਕਿ 30 ਤੋਂ 35 ਹਜ਼ਾਰ ਫ਼ੁੱਟ ਉਚਾਈ ਤੇ ਬਾਹਰ ਦਾ ਤਾਪਮਾਨ -30 ਤੋਂ -50 ਡਿਗਰੀ ਸੈਂਟੀਗ੍ਰੇਡ ਹੁੰਦਾ ਹੈ। ਇਹ ਕਿਉਂ ਹੈ ਕਿ ਜਦੋਂ ਧਰਤੀ ਤੇ +20, +30 ਜਾਂ +35 ਸੈਂਟੀਗ੍ਰੇਡ ਹੁੰਦਾ ਹੈ ਤਾਂ ਉੱਚਾਈ ਤੇ ਸੂਰਜ ਦੇ ਨੇੜੇ ਹੁੰਦਿਆਂ ਇਹ ਘਟ ਕਿਉਂ ਜਾਂਦਾ ਹੈ।**

**ਰੋਹਿਤ, ਦਿੱਲੀ**

➤ ਇਹ ਵਧੀਆ ਹੋਵੇਗਾ ਕਿ ਜੇ ਜਹਾਜ਼ ਚਾਲਕ ਬਾਹਰਲੇ ਵਾਯੂਮੰਡਲੀ ਦਬਾਅ ਬਾਰੇ ਵੀ ਘੋਸ਼ਣਾ ਕਰੇ। ਜੇ ਉਹ ਦੱਸੇ ਤਾਂ ਤੁਹਾਨੂੰ ਪਤਾ ਲੱਗੇਗਾ ਕਿ ਸਮੁੰਦਰੀ ਸਤਹਿ ਦੇ ਦਬਾਓ ਦਾ ਇਹ



ਚੌਥਾ ਹਿੱਸਾ ਹੁੰਦਾ ਹੈ। ਇਹ ਪਹਿਲਾ ਨੁਕਤਾ ਹੈ ਕਿ ਪਹਾੜਾਂ ਦੀਆਂ ਉੱਚਾਈਆਂ ਤੇ ਠੰਡ ਕਿਉਂ ਹੁੰਦੀ ਹੈ। ਜੇ ਗੁਬਾਰੇ ਵਿੱਚ 1 ਲੀਟਰ ਹਵਾ ਭਰ ਕੇ ਸਮੁੰਦਰ ਉੱਪਰ ਉਸੇ ਥਾਂ ਤੇ ਛੱਡਿਆ ਜਾਵੇ ਤਾਂ ਗੁਬਾਰਾ 4 ਲੀਟਰ ਦੀ ਘਣਤਾ ਦੇ ਹਿਸਾਬ ਨਾਲ ਫੈਲ ਜਾਵੇਗਾ। ਇਸ ਫ਼ੈਲਾਓ ਦੌਰਾਨ ਗ਼ੈਸ ਦੇ ਕਣ ਇੱਕ ਦੂਜੇ ਤੋਂ ਦੂਰ ਚਲੇ ਜਾਂਦੇ ਹਨ। ਇਸ ਤਰ੍ਹਾਂ ਕਰਦਿਆਂ ਕਣਾਂ ਦੀ ਆਪਸੀ ਖ਼ਿਚ ਦੀ ਸ਼ਕਤੀ ਦੇ ਖਿਲਾਫ਼ ਵਾਪਰਦਾ ਹੈ। ਸਿੱਟੇ ਵਜੋਂ ਉਨ੍ਹਾਂ ਦੀ ਬੇਤਰਤੀਬੀ ਗਤੀਆਤਮਕ ਊਰਜਾ ਘਟ ਜਾਂਦੀ ਹੈ। ਤਾਪਮਾਨ ਹੋਰ ਕੁਝ ਨਹੀਂ ਉਨ੍ਹਾਂ ਬੇਤਰਤੀਬੇ ਗਤੀਆਤਮਕ ਊਰਜਾ ਦੇ ਕਣਾਂ ਦੀ ਮਿਣਤੀ ਹੈ। ਦੂਜੇ ਸ਼ਬਦਾਂ ਵਿੱਚ ਗ਼ੈਸ ਦਾ ਤਾਪਮਾਨ ਵੱਡੇ ਪੱਧਰ ਤੇ ਘਟ ਜਾਂਦਾ ਹੈ। ਇਸ ਲਈ ਕਿਹਾ ਜਾ ਸਕਦਾ ਹੈ ਕਿ ਪਹਾੜਾਂ ਦੀਆਂ ਉੱਚਾਈਆਂ ਤੇ ਹਵਾ ਕਾਰਣ ਹੀ ਠੰਡ ਹੁੰਦੀ ਹੈ।





# ਵਿਜੈਵਾੜਾ ਆਲਮੀ ਕਾਨਫਰੰਸ

ਭੂਰਾ ਸਿੰਘ ਮਹਿਮਾ ਸਰਜਾ

ਵਿਜੈਵਾੜਾ (ਆਂਧਰਾ ਪ੍ਰਦੇਸ਼) ਵਿਖੇ 'ਨਾਸਤਿਕ ਕੇਂਦਰ' ਵੱਲੋਂ ਤਿੰਨ ਰੋਜ਼ਾ 'ਆਲਮੀ ਨਾਸਤਿਕ ਕਾਨਫਰੰਸ' ਦਾ ਆਰੰਭ 5 ਜਨਵਰੀ 09 ਨੂੰ ਡਾਕਟਰ ਡੀਮੋਸ ਗੋਰਾ ਕੁਚੀਪੁੜੀ ਦੇ ਮੰਤਰਮੁਗਧ ਕਰਨ ਵਾਲੇ ਕਲਾਸੀਕਲ ਨਾਚ ਨਾਲ, ਸਿਧਾਰਥ ਆਰਟਸ ਐਂਡ ਸਾਇੰਸ ਕਾਲਿਜ ਦੇ ਆਡੀਟੋਰੀਅਮ ਵਿਖੇ ਹੋਇਆ। ਇਸ ਕਾਨਫਰੰਸ ਵਿੱਚ ਹਿੰਦੁਸਤਾਨ 'ਚ ਕੰਮ ਕਰਦੀਆਂ ਸਾਰੀਆਂ ਸੂਬਾਈ ਨਾਸਤਿਕ, ਤਰਕਸ਼ੀਲ ਅਤੇ ਮਾਨਵਵਾਦੀ ਜਥੇਬੰਦੀਆਂ ਤੋਂ ਇਲਾਵਾ ਫ਼ਿਨਲੈਂਡ, ਨਾਰਵੇ, ਬਰਤਾਨੀਆ, ਸਵਿਟਜ਼ਰਲੈਂਡ, ਫ਼ਰਾਂਸ ਅਤੇ ਜਰਮਨੀ ਤੋਂ ਆਏ ਡੈਲੀਗੇਟਾਂ ਨੇ ਭਾਗ ਲਿਆ। ਭੂਰਾ ਸਿੰਘ ਮਹਿਮਾ ਸਰਜਾ ਦੀ ਅਗਵਾਈ ਵਿੱਚ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੀ ਇੱਕ ਟੀਮ ਨੇ ਵੀ ਇਸ ਕਾਨਫਰੰਸ ਵਿੱਚ ਸ਼ਿਰਕਤ ਕੀਤੀ।

ਭਾਰਤ ਸਰਕਾਰ ਦੇ ਨੈਸ਼ਨਲ ਨਾਲਿਜ ਕਮਿਸ਼ਨ ਦੇ ਸਾਬਕਾ ਵਾਈਸ ਚੇਅਰਮੈਨ ਡਾ. ਪੀ.ਐੱਮ. ਭਾਰਗਵ ਦੁਆਰਾ ਕੀਤੀ ਗਈ ਉਦਘਾਟਨੀ ਰਸਮ ਤੋਂ ਬਾਅਦ ਨਾਰਵੇ ਦੇ ਓਸਲੋ ਸ਼ਹਿਰ ਤੋਂ ਆਏ **I.H.E.V.** ਦੇ ਸਾਬਕਾ ਪ੍ਰਧਾਨ ਲੈਵੀ ਫ਼ਰੈਗਲ ਨੇ ਪ੍ਰਧਾਨਗੀ ਭਾਸ਼ਣ ਦਿੱਤਾ। ਨਾਸਤਿਕ ਕੇਂਦਰ ਵਿਜੈਵਾੜਾ ਦੇ ਚੇਅਰਪਰਸਨ ਜੇ.ਮਿਥਰੀ ਵੱਲੋਂ ਨਾਸਤਿਕਤਾ ਲਹਿਰ ਦੇ ਕੂਚ ਕਰਨ ਦੀ ਘੋਸ਼ਣਾ ਉਪਰੰਤ ਲੰਡਨ ਤੋਂ ਆਏ ਪ੍ਰਸਿੱਧ ਤਰਕਸ਼ੀਲ ਲੇਖਕ ਜਿਮ ਹੈਰਿਕ ਨੇ **'Mareh of Athesism'** ਨਾਂ ਦਾ ਸੋਵੀਨਾਰ ਜਾਰੀ ਕੀਤਾ।

ਪੈਰੀਆਰ ਮਨੀਆਆਈ ਯੂਨੀਵਰਸਿਟੀ ਚੇਨਈ ਦੇ ਚਾਂਸਲਰ ਡਾ. ਕੇ.ਵੀਰਮਨੀ ਨੇ ਡਾ. ਗੋਰਾ ਤੇ ਉਨ੍ਹਾਂ ਦੇ ਪਰਿਵਾਰ ਵੱਲੋਂ ਚਲਾਏ ਜਾ ਰਹੇ ਨਾਸਤਿਕ ਕੇਂਦਰ ਬੈਜ ਸਰਕਲ ਵਿਜੈਵਾੜਾ ਵਜੋਂ ਅਧਿਆਤਮਵਾਦੀਆਂ/ਵਿਚਾਰਾਦੀਆਂ ਦੇ ਦੰਭੀ ਪ੍ਰਚਾਰ ਨੂੰ ਕਾਟ ਕਰਦਿਆਂ ਘਾਲਣਾਵਾਂ ਦੀ ਜਾਣਕਾਰੀ ਦੇਣ ਦੇ ਨਾਲ-ਨਾਲ ਕੇਂਦਰ ਵੱਲੋਂ ਕੀਤੇ ਜਾ ਰਹੇ ਵਿੱਦਿਅਕ, ਸਮਾਜਿਕ ਅਤੇ ਸਭਿਆਚਾਰਕ ਕੰਮਾਂ ਦੀ ਸਰਾਹਨਾ ਕੀਤੀ। ਕਾਨਫਰੰਸ ਦੇ ਪਹਿਲੇ ਦਿਨ ਵਿਦੇਸ਼ੀ ਡੈਲੀਗੇਟਾਂ 'ਚੋਂ ਸਵਿਟਜ਼ਰਲੈਂਡ ਦੀ ਜਥੇਬੰਦੀ **I.H.E.I.** ਦੇ ਸਾਬਕਾ ਪ੍ਰਧਾਨ ਰੇਅ ਬ੍ਰਾਊਨ ਨਾਰਵੇ ਦੀ **IHEV** ਦੇ ਉੱਪ ਪ੍ਰਧਾਨ ਰੋਅਰ ਜੋਨਸਨ, ਫ਼ਰਾਂਸ ਦੀ ਫ਼ਰੀ ਥਿੰਕਿੰਗ ਐਸੋਸੀਏਸ਼ਨ ਦੇ ਸੈਮ ਆਈਚੇ ਅਤੇ ਹੈਦਰਾਬਾਦ ਦੀ ਸੀ.ਸੀ.ਐੱਮ. ਦੇ ਚੰਦਨਾ ਚਕਰਵਰਤੀ ਨੇ ਆਪੋ ਆਪਣੇ ਵਿਚਾਰ ਰੱਖੇ। ਫ਼ੀਰਾ ਦੇ ਪ੍ਰਧਾਨ ਡਾ.ਨਰੇਂਦਰ ਨਾਇਕ ਨੇ ਚਮਤਕਾਰਾਂ ਦੀ ਮਨੌਤ ਅਤੇ ਵਿਗਿਆਨਕ ਦਿੱਖ ਵਿਸ਼ੇ ਤੇ ਭਾਸ਼ਣ ਦਿੱਤਾ ਅਤੇ ਜਾਦੂਗਰ ਵਿਕਰਮ ਦੇ 'ਪੇਟ ਦੇ ਅਪ੍ਰੇਸ਼ਨ' ਵਾਲੇ ਦਿਲਚਸਪ ਟ੍ਰਿਕ ਨਾਲ ਪਹਿਲੇ ਦਿਨ ਦਾ ਸੈਸ਼ਨ ਖ਼ਤਮ ਹੋਇਆ। ਇਸ ਸੈਸ਼ਨ ਦੇ ਪ੍ਰੋਗਰਾਮ ਨੂੰ ਡਾ. ਵਿਜਿਅਮ, ਡਾ. ਸੁਆਰਾਮ, ਡਾ.ਮਾਰੂ, ਵਿਕਾਸ ਗੋਰਾ ਅਤੇ ਨਿਤਿਅਮ ਨੇ ਸੰਚਾਲਿਤ ਕੀਤਾ। ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੀਆਂ ਸਰਗਰਮੀਆਂ ਤੇ ਕਾਰਜਾਂ ਦੀ ਜਾਣਕਾਰੀ ਦੇਣ ਦੇ ਨਾਲ-ਨਾਲ ਭੂਰਾ ਸਿੰਘ ਮਹਿਮਾ ਸਰਜਾ ਨੇ ਕੌਮੀ ਅਤੇ ਕੌਮਾਂਤਰੀ ਹਮ ਖ਼ਿਆਲ ਜਥੇਬੰਦੀਆਂ ਵੱਲੋਂ ਕੀਤੇ ਜਾ ਰਹੇ ਕੰਮਾਂ ਨੂੰ ਮੂਲਵਾਦ ਅਤੇ ਰੂੜੀਵਾਦ ਖਿਲਾਫ਼ ਇੱਕ ਮੀਲ ਪੱਥਰ ਵਜੋਂ ਵਡਿਆਇਆ ਤੇ ਰਾਹ ਵਿੱਚ ਆਉਂਦੀਆਂ ਔਕੜਾਂ ਦੀ ਨਿਸ਼ਾਨਦੇਹੀ ਕੀਤੀ। ਸ਼ਹੀਦ ਭਗਤ ਸਿੰਘ ਦੀ ਧਰਤੀ ਤੇ ਚੱਲ ਰਹੀ ਤਰਕਸ਼ੀਲ ਲਹਿਰ ਦੀ ਪ੍ਰਸ਼ੰਸਾ ਕਰਦਿਆਂ ਡਾ.ਵਿਜਿਅਮ ਨੇ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਵੱਲੋਂ ਕਾਨਫਰੰਸ 'ਚ ਕੀਤੀ ਸ਼ਮੂਲੀਅਤ ਨੂੰ ਸਰਾਹਿਆ। ਗੁਰਿੰਦਰ ਆਜ਼ਾਦ ਨੇ ਵੀ ਆਪਣੇ ਵਿਚਾਰ ਸਾਂਝੇ ਕੀਤੇ ਤੇ ਭੂਰਾ ਸਿੰਘ ਦੇ ਨਾਲ ਰਾਮ ਕੁਮਾਰ ਪਟਿਆਲਾ, ਕਰਮਜੀਤ ਪਟਿਆਲਾ ਤੇ ਹਰਚੰਦ ਭਿੰਡਰ ਨੇ ਪੰਜਾਬ ਵੱਲੋਂ ਕਾਨਫਰੰਸ 'ਚ ਤਰਕਸ਼ੀਲਾਂ ਦੀ ਪ੍ਰਤੀਨਿਧਤਾ ਕੀਤੀ।

ਇਸ ਵਰ੍ਹੇ ਦੀ ਅਹਿਮੀਅਤ ਬਾਰੇ ਗੱਲ ਕਰਦਿਆਂ, ਲੰਡਨ ਦੀ ਇੰਟਰਨੈਸ਼ਨਲ ਹਿਊਮਿਨਸਟ ਐਥੀਕਲ ਯੂਨੀਅਨ ਦੇ ਕਾਰਜਕਾਰੀ ਨਿਰਦੇਸ਼ਕ ਬਾਬੂ ਗੋਗੀਨੈਨੀ ਨੇ ਚਾਰਲਸ ਡਾਰਵਿਨ ਦਾ ਵਿਸ਼ੇਸ਼ ਤੌਰ ਤੇ ਜ਼ਿਕਰ ਕੀਤਾ ਜਿਸ ਦਾ 200ਵਾਂ ਜਨਮ ਵਰ੍ਹਾ ਹੈ ਤੇ ਉਸ ਦੀ ਪੁਸਤਕ **The Origion of Spicies** ਦਾ 150ਵਾਂ ਵਰ੍ਹਾ। ਦੂਸਰਾ ਯੂਨੈਸਕੋ ਵੱਲੋਂ ਇਹ ਵਰ੍ਹਾ ਤਾਰਾ ਵਿਗਿਆਨ ਸਾਲ ਵਜੋਂ ਐਲਾਨਿਆ ਗਿਆ ਹੈ।

ਆਪਣੇ ਨਾਸਤਿਕ ਹੋਣ ਤੇ ਮਾਣ ਕਰਦਿਆਂ ਚੰਦਨਾ ਚਕਰਵਰਤੀ, ਵਿਗਿਆਨੀ ਸੈਂਟਰ ਫਾਰ ਸੈਲੂਲਰ ਮੌਲੀਕੂਲਰ ਬਾਇਓਲੋਜੀ ਹੈਦਰਾਬਾਦ ਨੇ ਕਿਹਾ ਕਿ ਉਸ ਨੂੰ ਕਿਸੇ ਰੱਬ ਦੀ ਲੋੜ ਨਹੀਂ। ਨਾ ਹੀ ਚੜ੍ਹਾਵਿਆਂ ਤੇ ਮੰਨਤਾਂ ਦੀ। ਮੈਂ ਆਪਣੀ ਹੋਣੀ ਦੀ ਆਪ ਮਾਲਕ ਹਾਂ। ਆਪਣੀਆਂ ਕਮੀਆਂ ਦੀ ਮੈਂ ਜ਼ਿੰਮੇਵਾਰ ਹਾਂ, ਜਿਹੜੀਆਂ ਮੈਂ ਲੱਭਣੀਆਂ ਤੇ ਦੂਰ ਕਰਨੀਆਂ ਹਨ। ਮੈਂ ਸਾਥੀਆਂ ਦੀ ਇੱਜ਼ਤ ਕਰਦੀ ਹਾਂ ਤਾਂ ਕਿ ਉਹ ਮੇਰੀ ਇੱਜ਼ਤ ਕਰਨ। ਨਾਸਤਿਕ ਬਣਕੇ ਮੈਂ ਭਾਸ਼ਾਵਾਦ, ਜਾਤੀਵਾਦ, ਖ਼ੇਤਰਵਾਦ, ਧਰਮਵਾਦ ਅਤੇ ਨਸਲਵਾਦ ਤੋਂ ਉੱਪਰ ਉੱਠ ਗਈ ਹਾਂ। ਹਲਕਾ ਫੁਲਕਾ ਮਹਿਸੂਸ ਕਰਦੀ ਹਾਂ। ਮੈਂ ਕਿਸੇ 'ਰੱਬ' ਨੂੰ ਲੇਖਾ ਜੋਖਾ ਨਹੀਂ ਦੇਣਾ ਕਿਉਂਕਿ ਮੈਂ ਕਮੀਆਂ ਦੇ ਕਾਰਣ ਲਭਦੀ ਹਾਂ। ਅੰਧ ਵਿਸ਼ਵਾਸਾਂ ਦੀ ਪੜਤਾਲ ਕਰਦੀ ਹਾਂ। ਚਮਤਕਾਰਾਂ ਦਾ ਪਰਦਾ ਫ਼ਾਸ਼ ਕਰਦੀ ਹਾਂ। ਘੋਖ

ਪੜਤਾਲ ਤੇ ਤੱਥਾਤਮਕ ਵਿਸ਼ਲੇਸ਼ਣ ਮੇਰਾ ਰਾਹ ਦਰਸਾਵਾ ਹੈ। ਨਾਸਤਿਕਤਾ, ਧਾਰਮਿਕ ਭਵਿੱਖਬਾਣੀਆਂ ਨੂੰ ਨਹੀਂ ਮੰਨਦੀ। ਉਹ ਵਿਗਿਆਨਕ ਸਿਧਾਂਤ ਅਨੁਸਾਰ ਭਵਿੱਖ ਦੀ ਦੱਸ ਪਾਉਂਦੀ ਹੈ ਜਿਸ ਨਾਲ ਨਿਰੰਤਰ ਵਿਕਾਸ ਹੁੰਦਾ ਹੈ। ਧਰਮ ਪਿਛਲ ਖੁਰਾ ਹੈ, ਜੜ੍ਹ ਹੈ ਅਤੇ ਰੂੜੀਵਾਦੀ ਹੈ।

ਕਾਨਫਰੰਸ ਵਿੱਚ ਦੇਸ਼ ਭਰ ਤੋਂ ਆਈਆਂ ਵੱਖੋ-ਵੱਖਰੀਆਂ ਸੰਸਥਾਵਾਂ ਵੱਲੋਂ ਆਪੋ ਆਪਣੀ ਸੰਸਥਾ ਦੇ ਪੈਂਫਲਿਟ ਵੰਡੇ ਗਏ ਤੇ ਸਾਹਿਤ ਦੇ ਸਟਾਲ ਲਗਾਏ ਗਏ ਜਿਨ੍ਹਾਂ ਵਿੱਚ ਮੌਲਿਕ ਅਧਿਕਾਰ ਪਾਰਟੀ, ਬਿਰੋਲੀ ਮੋਤੀ ਨਗਰ ਫ਼ੈਜ਼ਾਬਾਦ ਨੇ ਆਪਣਾ ਘੋਸ਼ਣਾ ਪੱਤਰ, ਸਾਇੰਸ ਟਰੱਸਟ ਕਾਲੀਕਟ (ਕੇਰਲਾ), ਰੈਸ਼ਨੇਲਿਸਟ ਫੋਰਮ ਚੇਨਈ, ਅਰਜਕ ਸੰਘ ਕਾਨ੍ਹਪੁਰ, ਚੇਨਈ ਥਿੰਕਰਜ਼ ਫੋਰਮ, ਤਾਮਿਲਨਾਡੂ ਆਦਿ ਸੰਸਥਾਵਾਂ ਦੇ ਨਾਂ ਪ੍ਰਮੁੱਖ ਹਨ। ਸ਼ਾਮ ਨੂੰ ਹਰ ਰੋਜ਼ ਸਭਿਆਚਾਰਕ ਪ੍ਰੋਗਰਾਮ, ਗਾਇਨ, ਨਾਚ, ਜਾਦੂ ਦਾ ਭਾਂਡਾ ਫੋੜ ਆਦਿ ਪੇਸ਼ਕਾਰੀਆਂ ਨਾਲ ਰੰਗ ਬੱਝਦਾ ਰਿਹਾ। ਬੱਚਿਆਂ ਵੱਲੋਂ ਸੰਸਾਰ ਪੱਧਰੀ ਵਿਗਿਆਨੀਆਂ, ਨਾਸਤਿਕਾਂ ਤੇ ਆਜ਼ਾਦ ਵਿਚਾਰਾਂ ਵਾਲੇ ਮਹਾਨ ਵਿਅਕਤੀਆਂ ਦੀਆਂ ਤਸਵੀਰਾਂ ਵਾਲੀਆਂ ਤਖ਼ਤੀਆਂ ਲੈ ਕੇ ਸਟੇਜ ਤੇ ਪ੍ਰਦਰਸ਼ਨ ਕੀਤਾ ਗਿਆ। ਨਾਸਤਿਕ ਕੇਂਦਰ ਵਿਜੈ ਵਾੜਾ ਦੇ ਪ੍ਰਬੰਧਕਾਂ ਦੀ ਦਾਤ ਦੇਣੀ ਬਣਦੀ ਹੈ ਜਿਨ੍ਹਾਂ ਨੇ ਸਮੁੱਚੇ ਪ੍ਰਬੰਧਾਂ ਨੂੰ ਸਫ਼ਲਤਾ ਨਾਲ ਸਿਰੇ ਚਾੜ੍ਹਿਆ। ਪੰਜਾਬ 'ਚੋਂ ਗਈ ਤਰਕਸ਼ੀਲਾਂ ਦੀ ਟੀਮ ਇੱਕ ਦਿਨ ਚੇਨਈ ਫ਼ੇਰੇ ਤੇ, ਪੇਰੀਆਰ ਸੁਸਾਇਟੀ ਤਾਮਿਲਨਾਡੂ ਗਈ ਤੇ ਉੱਥੇ ਇਸ ਸੰਸਥਾ ਨਾਲ ਜੁੜੀਆਂ ਸੰਸਥਾਵਾਂ ਬਾਰੇ ਜਾਣਕਾਰੀ ਹਾਸਲ ਕੀਤੀ। ਪੇਰੀਆਰ ਦੇ ਮਦਰਾਸ ਵਿਖੇ ਸਥਾਪਿਤ ਕੀਤੇ ਗਏ ਬੁੱਤ ਤੇ ਅੰਗਰੇਜ਼ੀ 'ਚ ਇਹ ਅੰਕਿਤ ਹੈ : There is no God, No God at all, Those who thought about God are Idiots, Those who spread about God are Kuves. Those who worship God are barbarians. Those who thought about soul, heaven, hell, pethiriogha and rebirth are deceit. Those who derive benefit are great cheat and un-faithfull. ਕਾਨਫਰੰਸ ਵਿੱਚ ਹੋਰਨਾਂ ਤੋਂ ਇਲਾਵਾ ਫ਼ਰੀਥਿੰਕਰ ਐਸੋਸੀਏਸ਼ਨ ਫ਼ਿਨਲੈਂਡ ਦੇ ਪੱਕਾ ਈਲੋ, ਨਾਰਵੇ ਦੇ ਕ੍ਰਿਸਟਨ ਬ੍ਰਾਈਹਨੀ, ਫ਼੍ਰੀਥਿੰਕਰ ਜਰਮਨੀ ਦੇ ਡਾ.ਵਾਲਟਰ, ਨਾਰਵੇ ਹਮਿਊਨਿਸਟ ਐਸੋਸੀਏਸ਼ਨ ਓਸਲੋ ਦੇ ਪ੍ਰੋ.ਸੈਲਨਸ, ਬਰਨਰਡ ਤੇ ਬਾਰਬਰਾ ਬੋਇਡੈਕਰ, ਡਾ.ਇਨਾਈਆਹ ਚੇਅਰਮੈਨ ਸੈਂਟਰ ਫਾਰ ਇਨਕੁਆਰੀ ਭਾਰਤ, ਐੱਨ.ਕਾਰੀਆ ਗੁਜਰਾਤ, ਯੂ. ਕਲਾ ਨਾਥਨ ਜਨਰਲ ਸਕੱਤਰ ਫ਼ੀਰਾ, ਮਿਸਟਰ ਵਿੱਦਿਆ ਸਾਬਕਾ ਮੈਂਬਰ ਪਾਰਲੀਮੈਂਟ ਪਣਜੀ ਗੋਆ ਤੇ ਰਘੁਨਾਥ ਸਿੰਘ ਅਰਜਕ ਸੰਘ ਉੱਤਰ ਪ੍ਰਦੇਸ਼ ਆਦਿ ਦੇ ਨਾਂ ਪ੍ਰਮੁੱਖ ਹਨ।

## ਖ਼ਬਰ ਹੈ ਕਿ

### ਮੰਦਰ ਦੀ ਗੋਲਕ ਤੋੜ ਕੇ ਚੋਰੀ

ਬਠਿੰਡਾ, 23 ਜਨਵਰੀ (ਨਿੱਜੀ ਪੱਤਰ ਪ੍ਰੇਰਕ) - ਚੋਰਾਂ ਨੇ ਮੰਦਰ ਦੀ ਗੋਲਕ ਤੋੜ ਕੇ ਪੈਸੇ ਚੋਰੀ ਕਰ ਲਏ। ਮੰਦਰ ਵਿੱਚ ਤ੍ਰਿਸ਼ੂਲ ਨਾਲ ਚੋਰਾਂ ਨਾਲ ਲੱਕੜ ਦੇ ਗੋਲਕ ਦਾ ਤਾਲਾ ਤੋੜਿਆ ਅਤੇ 1500 ਰੁਪਏ ਚੋਰੀ ਕਰ ਲਏ। ਇਹ ਘਟਨਾ ਬਲਰਾਜ ਨਗਰ ਦੇ ਮੰਦਰ ਵਿੱਚ ਹੋਈ। ਮੁਦਈ ਸ਼ਾਮ ਨਰਾਇਣ ਨੇ ਪੁਲਿਸ ਕੋਲ ਬਿਆਨ ਦਰਜ ਕਰਾਏ ਹਨ ਕਿ ਰਾਤ ਨੂੰ ਚੋਰਾਂ ਨੇ ਪਹਿਲਾਂ ਮੰਦਰ ਦੇ ਮੇਨ ਗੇਟ ਦਾ ਤਾਲਾ ਤੋੜਿਆ ਅਤੇ ਫਿਰ ਤ੍ਰਿਸ਼ੂਲ ਨਾਲ ਗੋਲਕ ਦਾ ਤਾਲਾ ਭੰਨ ਲਿਆ। ਪੁਲਿਸ ਨੇ ਕੇਸ ਦਰਜ ਕਰ ਲਿਆ ਹੈ।

(ਪੰਜਾਬੀ ਟ੍ਰਿਬਿਊਨ)

### ਕੈਨੇਡਾ ਦੇ ਗੁਰਦੁਆਰੇ 'ਚ ਕੁੜੀ ਨਾਲ ਛੇੜਖਾਨੀ ਕਰਦਾ ਗ੍ਰੰਥੀ ਗ੍ਰਿਫ਼ਤਾਰ

ਜਗਰਾਉਂ, 15 ਜਨਵਰੀ (ਨਿੱਜੀ ਪੱਤਰ ਪ੍ਰੇਰਕ) - ਪੰਜਾਬ ਤੋਂ ਵਰਕ ਵੀਜ਼ੇ 'ਤੇ ਕੈਨੇਡਾ ਗਏ ਗ੍ਰੰਥੀ ਲਖਵਿੰਦਰ ਸਿੰਘ ਨੂੰ ਉੱਥੋਂ ਦੇ ਗੁਰਦੁਆਰੇ ਗੁਰੂ ਅਮਰਦਾਸ 'ਚ 15 ਸਾਲਾ ਲੜਕੀ ਨਾਲ ਛੇੜਖਾਨੀ ਕਰਨ ਦੇ ਦੋਸ਼ ਹੇਠ ਪੁਲਿਸ ਨੇ ਗ੍ਰਿਫ਼ਤਾਰ ਕਰ ਲਿਆ ਹੈ। ਕੈਲੋਨਾ ਸਥਿਤ ਗੁਰਦੁਆਰੇ ਦੀ ਪ੍ਰਬੰਧਕੀ ਕਮੇਟੀ ਨੇ ਗ੍ਰੰਥੀ ਨੂੰ ਸਮੁੱਚੇ ਭਾਈਚਾਰੇ ਦੀ ਬਦਨਾਮੀ ਕਰਨ ਦੇ ਦੋਸ਼ 'ਚ ਹਟਾ ਦਿੱਤਾ ਹੈ ਅਤੇ ਪੁਲਿਸ ਨੇ ਵੀ ਉਸ ਦਾ ਪਾਸਪੋਰਟ ਜ਼ਬਤ ਕਰ ਲਿਆ ਹੈ। ਪ੍ਰਾਪਤ ਜਾਣਕਾਰੀ ਅਨੁਸਾਰ ਲਖਵਿੰਦਰ ਸਿੰਘ (29) ਨੇ ਗੁਰਦੁਆਰੇ ਵਿੱਚ ਰੋਜ਼ ਮੱਥਾ ਟੇਕਣ ਆਉਂਦੀ ਕੁੜੀ ਨਾਲ ਕਥਿਤ ਤੌਰ ਤੇ ਛੇੜਖਾਨੀ ਕੀਤੀ। ਕੈਲੋਨਾ ਦੀ ਆਰ.ਸੀ.ਐਮ.ਪੀ. ਪੁਲਿਸ ਮੁਤਾਬਕ ਇਹ ਘਟਨਾ ਗੁਰਦੁਆਰਾ ਵਿਖੇ ਵਾਪਰੀ। ਲਖਵਿੰਦਰ ਸਿੰਘ ਕਾਫ਼ੀ ਸਮੇਂ ਤੋਂ ਗ੍ਰੰਥੀ ਵਜੋਂ ਸੇਵਾ ਕਰ ਰਿਹਾ ਸੀ। ਉਹ ਵਰਕ ਵੀਜ਼ੇ ਤੇ ਕੈਨੇਡਾ ਆਇਆ ਹੈ ਅਤੇ ਉਸ 'ਤੇ ਵਾਪਸ ਆਪਣੀ ਪਤਨੀ ਨੂੰ ਮਾਰ-ਕੁੱਟ ਕਰਨ ਦਾ ਦੋਸ਼ ਵੀ ਲੱਗਿਆ ਹੋਇਆ ਹੈ। ਗੁਰਦੁਆਰੇ ਦੇ ਬੁਲਾਰੇ ਤਰਸੇਮ ਗਰਾਇਆ ਨੇ ਦੱਸਿਆ ਕਿ ਲਖਵਿੰਦਰ ਸਿੰਘ ਦੀ ਇਸ ਕਾਰਸਤਾਨੀ ਨਾਲ ਪੂਰੇ ਭਾਈਚਾਰੇ ਦੀ ਬਦਨਾਮੀ ਹੋਈ ਹੈ। ਲਖਵਿੰਦਰ ਸਿੰਘ ਨੂੰ ਬਾਅਦ 'ਚ ਪੁਲਿਸ ਨੇ 2000 ਡਾਲਰ ਦੀ ਜ਼ਮਾਨਤ ਤੇ ਰਿਹਾਅ ਕਰ ਦਿੱਤਾ ਅਤੇ ਹੁਣ ਉਹ 20 ਜਨਵਰੀ ਨੂੰ ਮੁੜ ਅਦਾਲਤ 'ਚ ਪੇਸ਼ ਹੋਵੇਗਾ।







### ਜ਼ੁਕਾਮ ਵਿੱਚ ਨੱਕ ਸੁਣਕਣਾ ਮਾੜਾ?

ਜ਼ੁਕਾਮ ਲੱਗੇ ਤੋਂ ਮਨੁੱਖ ਦਾ ਨੱਕ ਸਾਫ਼ ਕਰਨਾ ਸੁਭਾਵਿਕ ਹੈ। ਕਹਿਣਾ ਬੜਾ ਅਜੀਬ ਲਗਦਾ ਹੈ ਕਿ ਨੱਕ ਸਾਫ਼ ਤਾਂ ਕਰਨਾ ਚਾਹੀਦਾ ਹੈ ਪਰ ਜ਼ੋਰ ਦੀ ਸੁਣਕਣਾ ਨਹੀਂ ਚਾਹੀਦਾ। ਨੱਕ ਸੁਣਕਣ ਨਾਲ ਬਲਗਮ ਜ਼ੋਰ ਲਾਉਣ ਤੇ ਸਿੱਨੁਸ (ਨੱਕ ਦੇ ਦੋਵੇਂ ਪਾਸੀਂ ਖਾਲੀ ਥਾਂ) ਵਿੱਚ ਚਲੀ ਜਾਂਦੀ ਹੈ ਜਿਸ ਕਰਕੇ ਬਲਗ਼ਮ ਬਾਹਰ ਆਉਣਾ ਹੌਲੀ ਹੋ ਜਾਂਦਾ ਹੈ। ਇਹ ਗੱਲ ਮਨੁੱਖੀ ਸੁਭਾਵਕ, ਮਨੁੱਖੀ ਸੁਭਾਅ ਦੇ ਉਲਟ ਪ੍ਰਤੀਤ ਹੁੰਦੀ ਹੈ ਪਰ ਹੈ ਦਰੁਸਤ। ਗੱਲ ਦਾ ਨਿਤਾਰਾ ਕਰਨ ਲਈ ਯੂ.ਐੱਸ.ਏ. ਦੀ ਵਰਜੀਨੀਆ ਯੂਨੀਵਰਸਿਟੀ ਵਿੱਚ ਡਾ. ਜੇ.ਓਵਨ ਹੈਂਡਲੇ ਅਤੇ ਬੱਚਿਆਂ ਦੀਆਂ ਬਿਮਾਰੀਆਂ ਦੇ ਦੂਸਰੇ ਰਿਸਰਚਰਾਂ ਨੇ ਜ਼ੁਕਾਮ ਲੱਗੇ ਵਿਅਕਤੀਆਂ ਦਾ ਖੰਘਣ, ਛਿੱਕਣ ਜਾਂ ਨੱਕ ਸੁਣਕਣ ਵੇਲੇ ਸੀ.ਟੀ. ਸਕੈਨ ਕੀਤਾ। ਖ਼ੰਘਣ ਜਾਂ ਛਿੱਕਣ ਵੇਲੇ ਇਨ੍ਹਾਂ ਦੇ ਨੱਕਾਂ ਵਿੱਚ ਦਬਾਅ ਦਾ ਕੋਈ ਖ਼ਾਸ ਉਤਰਾ-ਚੜ੍ਹਾ ਨਹੀਂ ਵੇਖਿਆ ਗਿਆ ਪਰ ਨੱਕ ਸੁਣਕਣ ਵੇਲੇ ਨੱਕ ਵਿੱਚ ਦਬਾਅ ਬਹੁਤ ਵਧ ਗਿਆ ਜਿਸ ਕਰਕੇ ਹਰ ਵਾਰ ਬਲਗ਼ਮ ਸਿੱਨੁਸ ਵਿੱਚ ਧੱਕੀ ਗਈ। ਡਾ. ਹੈਂਡਲੇ ਦੇ ਕਹਿਣ ਮੁਤਾਬਕ ਇਹ ਤਾਂ ਪਤਾ ਨਹੀਂ ਕਿ ਇਹ ਕਿੰਨੀ ਕੁ ਘਾਤਕ ਹੈ ਪਰ ਬਿਮਾਰ ਵਿਅਕਤੀ ਦੇ ਨੱਕ ਸੁਣਕਣ ਨਾਲ ਬਲਗ਼ਮ ਦੇ ਨਾਲ-ਨਾਲ ਸਿੱਨੁਸ ਵਿੱਚ ਬੈਕਟੀਰੀਆ ਦੇ ਵਾਇਰਸ ਚਲੇ ਜਾਂਦੇ ਹਨ ਜੋ ਅੱਗੇ ਹੋਰ ਇਨਫ਼ੈਕਸ਼ਨ ਕਰਦੇ ਹਨ। ਨਿਊਯਾਰਕ ਯੂਨੀਵਰਸਿਟੀ ਦੇ ਡਾ.ਅਨਿਲ ਲਾਲਵਾਨੀ ਨੇ ਕਿਹਾ ਕਿ ਸਹੀ ਤਰੀਕਾ ਇੱਕ ਵੇਲੇ ਸਿਰਫ਼ ਇੱਕ ਨਾਸ ਤੋਂ ਸੁਣਕਣਾ ਹੈ ਜਿਸ ਨਾਲ ਨੱਕ ਵਿੱਚ ਘੱਟ ਦਬਾਅ ਪੈਦਾ ਹੁੰਦਾ ਹੈ ਤੇ ਸਭ ਤੋਂ ਵਧੀਆ ਹੈ ਕਿ ਨੱਕ ਸੁਣਕਣ ਦੀ ਬਜਾਏ ਨੱਕ ਸਾਫ਼ ਕਰਨਾ।

### ਘਰ ਅੰਦਰ ਬੂਟੇ ਸਿਹਤ ਲਈ ਚੰਗੇ

ਆਮ ਤੌਰ ਤੇ ਬੂਟਿਆਂ ਨੂੰ ਘਰ ਅੰਦਰ ਲਾਉਣ ਦਾ ਮਕਸਦ ਹੁੰਦਾ ਹੈ ਘਰ ਦੀ ਸਜਾਵਟ ਪਰ ਕੋਰੀਆ ਵਿੱਚ ਨੈਸ਼ਨਲ ਹਾਰਟੀਕਲਚਰਲ ਰਿਸਰਚ ਇੰਸਟੀਚਿਊਟ ਦੇ ਕਵਾਂਗ ਜਿਨ ਕਿਮ ਦੇ ਅਧਿਐਨ ਤੋਂ ਇਹ ਪਤਾ ਲਗਦਾ ਹੈ ਕਿ ਘਰ ਅੰਦਰਲੇ ਬੂਟੇ ਘਰ ਵਿਚਲੀ ਜ਼ਹਿਰੀਲੀ ਫ਼ਾਰਮਐਲਡੀਹਾਈਡ ਗੈਸ ਸੋਖ ਕੇ ਇਸ ਦੀ ਮਾਤਰਾ ਹਵਾ ਵਿੱਚ ਘਟਾਉਣ 'ਚ ਬਹੁਤ ਸਹਾਈ ਹੁੰਦੇ ਹਨ। ਇਹ ਗ਼ੈਸ ਗਲੀਚਿਆਂ, ਪਰਦੇ, ਪਲਾਈਵੁੱਡ, ਜੋੜਨ ਵਾਲੇ ਸਮਾਨ ਜਿਵੇਂ ਕਿ ਫ਼ੈਵੀਕੋਲ ਤੇ ਬਿਲਡਿੰਗ ਮਟੀਰੀਅਲ ਤੋਂ ਪੈਦਾ ਹੁੰਦੀ ਹੈ। ਇਸ ਗੈਸ ਨਾਲ ਹਵਾ ਦੀ ਗੁਣਵੱਤਾ ਘਟਦੀ ਹੈ ਜਿਸ ਨਾਲ ਜਿਸ ਨਾਲ ਐਲਰਜੀ, ਦਮਾ ਤੇ ਸਿਰਦਰਦ ਵਰਗੀਆਂ ਬਿਮਾਰੀਆਂ ਹੋ ਸਕਦੀਆਂ ਹਨ।

### ਟਿਕਾਊ ਸੜਕਾਂ

ਟੁੱਟੀਆਂ ਸੜਕਾਂ, ਹਿਚਕੋਲੇ ਖਾਂਦੀਆਂ ਬੱਸਾਂ, ਟਰੱਕਾਂ ਕਾਰਾਂ ਤੇ ਸੜਕਾਂ ਦੀ ਇਸ ਤਰ੍ਹਾਂ ਦੀ ਹਾਲਤ ਕਾਰਣ ਹਰ ਕਿਸਮ ਦੀਆਂ ਗੱਡੀਆਂ ਦੀ ਚਰਮਰਾਉਂਦੀ ਹਾਲਤ ਕਹਿੰਦੇ ਹਨ ਕਿ ਆਉਂਦੇ ਦਿਨਾਂ ਵਿੱਚ ਬੀਤੇ ਦੀ ਗੱਲ ਹੋ ਜਾਵੇਗੀ। ਵਡੋਦਰਾ ਦੀ ਇੱਕ ਕੰਪਨੀ ਜਾਈਡੈਕਸ ਇੰਡਸਟ੍ਰੀਜ਼ ਨੇ ਤਿੜਕਦੀਆਂ ਸੜਕਾਂ ਦੇ ਬਣਦੇ ਡੂੰਘੇ ਟੋਇਆਂ ਤੇ ਧਰਤੀ ਹੇਠਲੇ ਸਲ੍ਹਾਬੇ ਦਾ ਹੱਲ ਲੱਭ ਲਿਆ ਲਗਦਾ ਹੈ। ਨਾਨੋ ਤਕਨਾਲੌਜੀ ਨੇ ਇਹ ਸੰਭਵ ਬਣਾਇਆ ਹੈ ਕਿ ਸੜਕਾਂ ਨੂੰ ਪਾਣੀ ਰੋਧਕ ਬਣਾਇਆ ਜਾ ਸਕੇ ਤਾਂ ਜੋ ਇਹ ਹੜ੍ਹਾਂ ਵਰਗੀਆਂ ਭੈੜੀਆਂ ਹਾਲਤਾਂ ਵਿੱਚ ਵੀ ਨਾ ਟੁੱਟਣ। ਇਸ ਤਕਨੀਕ ਨਾਲ ਪੇਂਡੂ ਇਲਾਕਿਆਂ ਵਿੱਚ ਰਸਤਿਆਂ ਨੂੰ ਵੀ ਮਜ਼ਬੂਤ ਬਣਾਇਆ ਜਾ ਸਕਦਾ ਹੈ। ਇਸ ਨਾਲ ਸੜਕਾਂ ਸਸਤੀਆਂ ਬਣਨਗੀਆਂ ਤੇ ਉਨ੍ਹਾਂ ਵਿੱਚ ਭਾਰ ਚੱਕਣ ਦੀ ਸਮਰਥਾ ਵਧੇਗੀ। ਜਾਈਡੈਕਸ ਇੰਡਸਟ੍ਰੀਜ਼ ਦੇ ਅਜੇ ਰਾਂਕਾ ਨੇ ਕਿਹਾ 'ਹਰ ਮਾਨਸੂਨ ਤੋਂ ਬਾਅਦ ਸੜਕਾਂ ਵਿੱਚ ਟੋਏ ਪੈ ਜਾਂਦੇ ਹਨ ਅਤੇ ਇਹ ਕਰੈਕ ਹੋ ਜਾਂਦੀਆ ਹਨ, ਜਿਸ ਕਰਕੇ ਲੁੱਕ ਬੱਜਰੀ ਤੋਂ ਵੱਖ ਹੋ ਜਾਂਦੀ ਹੈ। ਨਵੀਂ ਤਕਨੀਕ ਨਾਲ ਲੁੱਕ, ਬੱਜਰੀ ਨੂੰ 20 ਗੁਣਾ ਜ਼ਿਆਦਾ ਜ਼ੋਰ ਨਾਲ ਪਕੜ ਸਕਦੀ ਹੈ ਤੇ ਇਸ ਨਾਲ ਸੜਕ ਬਣਾਉਣ ਦੀ ਲਾਗਤ ਬਹੁਤ ਘਟਦੀ ਹੈ।' ਆਈ.ਆਈ.ਟੀ. ਖੜਗਪੁਰ ਤੇ ਆਈ.ਆਈ.ਟੀ. ਚੇਨਈ ਦੇ ਮਾਹਿਰਾਂ ਦੀ ਸਾਂਝੀ ਕਮੇਟੀ ਬਣਾਈ ਗਈ ਹੈ ਜੋ ਇਸ ਤਕਨੀਕ ਦੀ ਜਾਂਚ ਕਰਕੇ ਇਸੇ ਸਾਲ ਮਾਰਚ 2009 ਦੇ ਅੰਤ ਤੱਕ ਆਪਣੀ ਰਿਪੋਰਟ ਦੇਵੇਗੀ। ਨੈਸ਼ਨਲ ਰੋਡ ਟਰਾਂਸਪੋਰਟ ਅਤੇ ਰੂਲਰ ਰੋਡ ਡਿਵੈਲਪਮੈਂਟ ਅਥਾਰਟੀ **(NRRDA)** ਇਸ ਤਕਨੀਕ ਨੂੰ ਗੁਜਰਾਤ, ਉੜੀਸਾ, ਪੱਛਮੀ ਬੰਗਾਲ, ਮਹਾਂ ਰਾਸ਼ਟਰ ਤੇ ਆਂਧਰਾ ਪ੍ਰਦੇਸ਼ ਵਿੱਚ ਲਾਗੂ ਕਰਨ ਦੀ ਵਿਉਂਤ ਬਣਾ ਰਹੀ ਹੈ।

(ਸ੍ਰੋਤ : **TOI** )

### ਇੰਜ ਵੀ ਹੁੰਦੈ

ਮਿਸਰ ਦੇ ਸ਼ਹਿਰ ਥੇਬਜ਼ ਵਿੱਚ ਅਮੇਨੋਫ਼ਿਸ ਤੀਜੇ ਦਾ ਚੌਦਵੀਂ ਸਦੀ ਈਸਾ ਪੂਰਵ ਦਾ ਇੱਕ ਪੱਥਰ ਦਾ ਬੁਤ ਜੋ ਭੂਚਾਲ ਕਾਰਣ 23 ਈਸਾ ਪੂਰਵ 'ਚ ਤਿੜਕ ਗਿਆ ਸੀ। ਹਵਾ ਵਗ਼ਣ ਵੇਲੇ ਉਸ 'ਚੋਂ ਗਾਉਣ ਤੇ ਫ਼ੁਸਫ਼ੁਸਾਹਟ ਦੀ ਆਵਾਜ਼ ਆਉਂਦੀ ਸੀ। ਯੂਨਾਨੀ ਤੇ ਗਰੀਕ ਲੋਕ ਸਣੇ ਰਾਜਿਆਂ ਦੇ ਇਸ ਤੋਂ ਕੰਮ ਕਾਜ ਬਾਰੇ ਸਦੀਆਂ ਤੱਕ ਸਲਾਹ ਲੈਂਦੇ ਰਹੇ। ਇਸ ਦੀ ਮੁਰੰਮਤ ਕਰਨ ਉਪਰੰਤ ਅੱਜ ਤੱਕ ਇਸ 'ਚੋਂ ਆਵਾਜ਼ ਨਹੀਂ ਆਈ।

ਹਿੰਦੁਸਤਾਨ ਟਾਈਮਜ਼

# ਕੱਪੜੇ ਉੱਡਣ ਦਾ ਰਾਜ਼

ਚੰਨਣ ਵਾਂਦਰ

ਪੰਜਾਬ ਦੇ ਮਾਲਵੇ ਖ਼ੇਤਰ 'ਚ ਖ਼ੇਤਾਂ 'ਚ ਰਹਿੰਦਾ ਰਾਜ਼ੀ ਖ਼ੁਸ਼ੀ ਵਸਦਾ ਇੱਕ ਪਰਿਵਾਰ ਜਿਸ 'ਚ ਪਰਿਵਾਰ ਦੇ ਮੁਖ਼ੀ ਤੇ ਉਸ ਦੀ ਪਤਨੀ ਤੋਂ ਇਲਾਵਾ ਤਿੰਨ ਲੜਕੇ ਸਨ। ਤਿੰਨੋ ਲੜਕੇ ਵਿਆਹੇ ਵਰ੍ਹੇ ਤੇ ਬਾਲ ਬੱਚਿਆਂ ਵਾਲੇ ਸਨ। ਪਰਿਵਾਰ ਦੀ ਖ਼ੁਸ਼ੀ ਤੇ ਹਸਦੇ ਵਸਦੇ ਰੰਗਾਂ 'ਚ ਉਸ ਦਿਨ ਭੰਗ ਪੈ ਗਿਆ ਜਿਸ ਦਿਨ ਘਰ ਦੀ ਬੈਠਕ ਦੇ ਗੋਲ ਸਿਰਹਾਣੇ ਲੀਰੋ-ਲੀਰ ਹੋ ਗਏ। ਘਰਦਿਆਂ ਨੇ ਬਹੁਤੀ ਪ੍ਰਵਾਹ ਨਾ ਕਰਦਿਆਂ ਇਸ ਨੂੰ ਇੱਕ ਘਟਨਾ ਸਮਝ ਕੇ ਚੁੱਪ ਵੱਟ ਲਈ ਪ੍ਰੰਤੂ ਅਗਲੇ ਦਿਨ ਘਰ ਦੇ ਅਟੈਚੀ ਕੇਸ 'ਚ ਪਿਆ ਸਮਾਨ ਅਚਾਨਕ ਗੁੰਮ ਹੋ ਗਿਆ। ਫਿਰ ਬੈੱਡ ਰੂਮ ਦੀ ਫ਼ੈਂਸੀ ਲਾਈਟ ਡਿੱਗ ਕੇ ਚਕਨਾਚੂਰ ਹੋ ਗਈ। ਪਹਿਲਾਂ ਘਰ 'ਚ ਕਦੇ ਅਜਿਹਾ ਨਹੀਂ ਸੀ ਵਾਪਰਿਆ। ਘਰ ਦੇ ਫ਼ਿਕਰਮੰਦ ਹੋ ਗਏ।

ਪਹਿਲ ਪ੍ਰਿਥਮੇ ਉਹ ਘਰ 'ਚ ਵਾਪਰ ਰਹੀ ਘਟਨਾ ਦੇ ਇਲਾਜ ਲਈ ਆਪਣੇ ਇਲਾਕੇ ਦੇ ਨਾਮੀ ਗਰਾਮੀ ਚੇਲੇ ਕੋਲ ਪਹੁੰਚੇ। ਉਸ ਨੇ 'ਉਪਾਅ' ਕੀਤਾ ਤੇ ਦੋ ਦਿਨਾਂ 'ਚ ਘਟਨਾਵਾਂ ਨੂੰ ਬੰਦ ਕਰਨ ਦਾ ਵਾਅਦਾ ਕੀਤਾ। ਘਰਦਿਆਂ ਨੂੰ ਕੁਝ ਸੰਤੁਸ਼ਟੀ ਮਿਲੀ ਪਰ ਕੁਝ ਦਿਨਾਂ ਬਾਅਦ ਨਵਾਂ ਭਾਣਾ ਵਾਪਰ ਗਿਆ। ਪਰਿਵਾਰ ਦੀਆਂ ਛੋਟੀਆਂ ਨੂੰਹਾਂ ਜੋ ਆਪਸ 'ਚ ਭੈਣਾਂ ਸਨ, ਦੇ ਦੋ-ਦੋ ਸੂਟ ਤੇ ਕੱਢੀਆਂ ਹੋਈਆਂ ਜੁੱਤੀਆਂ ਗੁੰਮ ਹੋ ਗਈਆਂ। ਘਰਦਿਆਂ ਦੇ ਭਾਅ ਦੀ ਬਣ ਗਈ। ਕਿਸੇ ਰਿਸ਼ਤੇਦਾਰ ਨੇ ਸਿਰਸੇ ਨੇੜਲੇ ਬਾਬੇ ਦੀ ਦੱਸ ਪਾਈ। ਪਹੁੰਚ ਕਰਨ ਤੇ ਉਸ ਨੇ ਘਰ ਆ ਕੇ ਆਪਣੇ ਵੱਲੋਂ 'ਉਪਾਅ' ਕੀਤਾ ਤੇ 10 ਹਜ਼ਾਰ ਰੁਪਏ ਡੁੱਕ ਕੇ ਤੁਰਦਾ ਬਣਿਆ। ਘਰਦਿਆਂ ਨੇ ਸੋਚਿਆ ਕਿ ਮਸਲਾ ਹੱਲ ਹੋ ਗਿਆ ਪ੍ਰੰਤੂ ਉਨ੍ਹਾਂ ਦਾ ਭਰਮ ਅਗਲੇ ਦਿਨ ਹੀ ਟੁੱਟ ਗਿਆ ਜਦੋਂ ਘਰ 'ਚ ਲਿਆਂਦੀਆਂ ਕੋਕ ਦੀਆਂ ਬੋਤਲਾਂ ਦੀ ਪੇਟੀ ਰਾਤੋ ਰਾਤ ਗੁੰਮ ਹੋ ਗਈ। ਨਾਲ ਹੀ ਘਰ ਦੇ ਅੰਗਰੇਜ਼ੀ ਸਕੂਲ 'ਚ ਪੜ੍ਹਦੇ ਬੱਚਿਆਂ ਦੇ ਬਸਤੇ ਤੇ ਪਾਣੀ ਦੀਆਂ ਬੋਤਲਾਂ ਵੀ ਕਿਧਰੇ ਉੱਡ ਪੁੱਡ ਗਈਆਂ।

ਘਰ ਦੇ ਸਹਿਮ ਗਏ। ਛੋਟੀਆਂ ਨੂੰਹਾਂ ਜਿਨ੍ਹਾਂ ਦਾ ਨੁਕਸਾਨ ਹੋ ਰਿਹਾ ਸੀ, ਉਹ ਪੜ੍ਹੀਆਂ ਲਿਖੀਆਂ ਸਨ ਪ੍ਰੰਤੂ ਉਨ੍ਹਾਂ ਨੂੰ ਕੋਈ ਰਸਤਾ ਨਜ਼ਰ ਨਹੀਂ ਸੀ ਆ ਰਿਹਾ। ਵੱਡੀ ਨੂੰਹ ਅਨਪੜ੍ਹ ਸੀ ਤੇ ਉਸ ਦਾ ਘਰ ਵਾਲਾ ਸਿਧਰਾ ਸੀ। ਉਸ ਦੇ ਦੋ ਬੱਚੇ ਪੜ੍ਹਾਈ ਛੱਡ ਕੇ ਘਰ ਦੇ ਕੰਮਾਂ ਵਿੱਚ ਲੱਗ ਗਏ ਸਨ। ਸਾਰਿਆਂ ਦੀ ਫ਼ਿਕਰਮੰਦੀ ਤਾਂ ਸੀ ਪਰ ਉਨ੍ਹਾਂ ਨੂੰ ਕੁਝ ਪਤਾ ਨਹੀਂ ਸੀ ਲਗਦਾ। ਹਾਰ ਕੇ ਪਰਿਵਾਰ ਨੇ ਨਾਲ ਦੇ ਪਿੰਡ ਵਾਲੇ ਪ੍ਰਸਿੱਧ ਗੁਰਦੁਆਰੇ 'ਚ ਪਾਠਾਂ ਦੀ ਕੋਤਰੀ ਖ਼ੁਲਵਾਈ। ਉਨ੍ਹਾਂ ਦੇ ਮਨ ਨੂੰ ਕੁਝ ਸ਼ਾਂਤੀ ਮਿਲੀ ਪਰ ਅਗਲੇ ਹੀ ਦਿਨ ਵੱਡੀ ਨੂੰਹ ਦੀ ਚੁੰਨੀ ਉੱਡ ਗਈ। ਗ਼ੈਬੀ ਘਟਨਾਵਾਂ ਦਾ ਰਹੱਸ ਉਸ ਦਿਨ ਹੋਰ ਵੀ ਡੂੰਘਾ ਹੋ ਗਿਆ ਜਿਸ ਦਿਨ ਪਖ਼ਾਨੇ 'ਚ ਗਈ ਵੱਡੀ ਨੂੰਹ ਦੀ ਚੁੰਨੀ ਉੱਡ ਗਈ। ਉਹ ਚੀਕਾਂ ਮਾਰਨ ਲੱਗੀ। ਉਸ ਦੀ ਸੱਸ ਭੱਜ ਕੇ ਪਤਾ ਲੈਣ ਗਈ ਤਾਂ ਉਸ ਦੇ ਗ਼ਲ ਪਾਈ ਕਮੀਜ਼ ਵੀ ਕਿਧਰੇ ਗਾਇਬ ਹੋ ਗਈ ਸੀ। ਫਿਰ ਇਹ ਰੁਝਾਨ ਆਮ ਹੀ ਹੋ ਗਿਆ। ਵੱਡੀ ਨੂੰਹ ਦੇ ਬਾਥਰੂਮ ਜਾਣ ਸਮੇਂ ਜਦ ਉਹ ਕੱਪੜੇ ਗੁੰਮ ਹੋਣ ਬਾਰੇ ਚੀਖ਼ ਚਿਹਾੜਾ ਪਾਉਂਦੀ ਤਾਂ ਉਸਦੀ ਸੱਸ ਉਸ ਲਈ ਨਵੇਂ ਕੱਪੜੇ ਲੈ ਜਾਂਦੀ। ਉਸ ਦਿਨ ਤਾਂ ਲੋਹੜਾ ਹੀ ਆ ਗਿਆ ਜਦੋਂ ਘਰ ਦੀ ਕਬੀਲਦਾਰੀ ਦੇ ਮੁਖ਼ੀ ਵਿਚਕਾਰਲੇ ਲੜਕੇ ਦੇ ਬਟੂਏ ਦੀ ਜੇਬ 'ਚੋਂ ਪੰਜ-ਪੰਜ ਸੌ ਦੇ 50 ਨੋਟ ਚੂਰ-ਚੂਰ ਹੋ ਗਏ। ਘਰ ਦਿਆਂ ਨੂੰ ਜਿਧਰ ਵੀ ਜਿਸ ਕਿਸੇ ਦੀ ਦੱਸ ਪਈ, ਉਹ ਉਸ ਕੋਲ ਗਏ ਪਰ ਕਿਧਰੋਂ ਵੀ ਆਰਾਮ ਨਾ ਆਇਆ। ਆਖ਼ਰ ਹਾਰ ਕੇ ਉਹ ਤਰਕਸ਼ੀਲਾਂ ਕੋਲ ਆਏ।

ਅਸੀਂ ਉਨ੍ਹਾਂ ਦੇ ਘਰ ਜਾ ਕੇ ਮੁਢਲੀ ਪੜਤਾਲ ਆਰੰਭੀ। ਸਾਰਾ ਪਰਿਵਾਰ ਡਰਿਆ ਹੋਇਆ ਸੀ। ਪਰਿਵਾਰ ਦੀ ਕਬੀਲਦਾਰੀ ਦਾ ਮੁਖ਼ੀ ਵੱਡਾ ਲੜਕਾ ਸੀ। ਸਾਰਾ ਲੈਣ-ਦੇਣ ਉਸ ਦੇ ਜ਼ਿੰਮੇ ਸੀ। ਘਰ ਦੇ ਸਾਰੇ ਮੈਂਬਰਾਂ ਨਾਲ ਗੱਲਬਾਤ ਕੀਤੀ ਗਈ। ਵੱਡੀ ਨੂੰਹ ਨਾਲ ਗੱਲਬਾਤ ਕਰਦੇ ਸਮੇਂ ਜਦ ਹਮਦਰਦੀ ਜਤਾਈ ਗਈ ਤਾਂ ਉਹ ਅੱਖਾਂ ਭਰ ਆਈ। ਉਸ ਨੇ ਆਪਣੇ ਨਾਲ ਵਾਪਰੀ 'ਕੱਲੀ-'ਕੱਲੀ ਘਟਨਾ ਬਾਰੇ ਦੱਸਿਆ। ਆਪਣੇ ਤੇ ਘਰ ਦੇ ਭਲੇ ਲਈ ਜਦ ਉਸ ਨੂੰ ਸੱਚ ਦੱਸਣ ਲਈ ਕਿਹਾ ਗਿਆ ਤਾਂ ਕਿਸੇ ਨੂੰ ਨਾ ਦੱਸਣ ਦੀ ਸ਼ਰਤ ਤੇ ਉਸ ਨੇ ਘਟਨਾਵਾਂ ਦੀ ਜ਼ਿੰਮੇਵਾਰੀ ਕਬੂਲ ਲਈ ਪਰ ਨਾਲ ਹੀ ਆਪਣੀ ਦੁੱਖ ਭਰੀ ਕਹਾਣੀ ਵੀ ਦੱਸੀ।

ਉਸ ਨੇ ਦੱਸਿਆ ਕਿ ਘਰੇਲੂ ਕੰਮ ਕਰਨ ਦੀ ਸਾਰੀ ਜ਼ਿਮੇਵਾਰੀ ਉਸ ਦੇ ਸਿਰ ਤੇ ਹੈ। ਉਸ ਦੀਆਂ ਦਰਾਣੀਆਂ ਸਕੀਆਂ ਭੈਣਾਂ ਹੋਣ ਕਰਕੇ ਆਪਣੀ ਮਨਮਰਜ਼ੀ ਕਰਦੀਆਂ ਹਨ। ਦੋਹਾਂ ਦੇ ਬੱਚੇ ਅੰਗਰੇਜ਼ੀ ਸਕੂਲ ਵਿੱਚ ਪੜ੍ਹਦੇ ਹਨ। ਉਸ ਦੇ ਦੋਵੇਂ ਬੱਚੇ ਸਰਕਾਰੀ ਸਕੂਲ ਵਿੱਚ ਪੜਦੇ ਸਨ ਪਰ ਘਰ ਦੇ ਕੰਮਾਂ ਕਾਰਾਂ ਵਿੱਚ ਲੱਗਣ ਕਾਰਣ ਉਨ੍ਹਾਂ ਨੂੰ ਪੜ੍ਹਾਈ ਛੱਡਣੀ ਪਈ। ਪਹਿਲੀ ਘਟਨਾ ਦਾ ਜ਼ਿਕਰ ਕਰਦਿਆਂ ਉਸ ਨੇ ਦੱਸਿਆ ਕਿ ਇੱਕ ਦਿਨ ਉਹ ਵਿਹੜੇ ਵਿੱਚ ਝਾੜੂ ਲਗਾ ਰਹੀ ਸੀ ਤਾਂ ਉਸ ਦਾ ਦਿਉਰ ਤੇ ਦਰਾਣੀ ਬੈਠਕ 'ਚ ਬੈਠੇ ਆਪਣੇ ਬੱਚਿਆਂ ਨੂੰ ਸਕੂਲ ਜਾਣ ਲਈ ਤਿਆਰ ਕਰ ਰਹੇ ਸਨ। ਸੁਤੇ ਸਿਧ ਮੇਰੇ ਮਨ ਵਿੱਚ ਖ਼ਿਆਲ ਆਇਆ ਕਿ ਮੇਰੇ ਬੱਚਿਆਂ ਦਾ ਕੀ ਕਸੂਰ ਹੈ। ਇਸੇ ਈਰਖ਼ਾ ਵਜੋਂ ਮੈਂ ਅੱਖ਼ ਬਚਾ ਕੇ ਬੈਠਕ 'ਚ ਪਿਆ ਸਰ੍ਹਾਣਾ ਲੀਰੋ ਲੀਰ ਕਰ ਦਿੱਤਾ। ਉਨ੍ਹਾਂ ਦੇ ਬੱਚਿਆਂ ਦੇ ਬੈਗ ਵੀ ਈਰਖ਼ਾ ਵਸ ਹੀ ਗਾਇਬ ਕੀਤੇ ਸਨ। ਕੋਕ ਦੀਆਂ ਬੋਤਲਾਂ ਇਸ ਲਈ ਗੁੰਮ ਕੀਤੀਆਂ ਸਨ ਕਿਉਂਕਿ ਆਏ ਗਏ ਤੋਂ ਬੈਠਕ ਵਿੱਚ ਮੇਰਾ ਦਿਉਰ ਹੀ ਬੈਠਦਾ ਸੀ ਤੇ ਮੌਜ ਨਾਲ ਠੰਡੇ ਪੀਂਦਾ ਸੀ। ਮੈਥੋਂ ਇਹ ਸਭ ਕੁਝ ਜਰਿਆ ਨੀਂ ਗਿਆ ਕਿ ਕੰਮ ਕੋਈ ਕਰੇ ਤੇ ਐਸ਼ ਕੋਈ ਉਡਾਵੇ। ਇੱਕ ਦਿਨ ਮੈਂ ਉਹ ਸਾਰੇ ਠੰਡੇ ਚੁੱਕੇ ਤੇ ਲੈਟਰੀਨ ਵਿੱਚ ਜਾ ਸੁੱਟੇ। ਜਦ ਮੇਰੀ ਸੱਸ ਮੇਰੇ ਤੇ ਨਿਗ੍ਹਾ ਰੱਖਣ ਲੱਗੀ ਤਾਂ ਮੈਂ ਆਪਣੇ ਕੱਪੜੇ ਗੁੰਮ ਕਰਨੇ ਸ਼ੁਰੂ ਕਰ ਦਿੱਤੇ। ਗੁੰਮ ਹੋਇਆ ਸਾਰਾ ਸਮਾਨ ਲੈਟਰੀਨ ਵਿੱਚ ਇਸ ਲਈ ਸੁੱਟਿਆ ਸੀ ਤਾਂ ਜੋ ਕਿਸੇ ਨੂੰ ਸ਼ੱਕ ਨਾ ਹੋਵੇ ਤੇ ਮੁੜ ਲੱਭਿਆ ਨਾ ਜਾ ਸਕੇ। ਉਸ ਨੇ ਭਰੇ ਮਨ ਨਾਲ ਦੱਸਿਆ ਕਿ ਮੇਰੀ ਸੱਸ ਤਾਂ ਸਾਰਿਆਂ ਨਾਲ ਹੀ ਚੰਗਾ ਸਲੂਕ ਕਰਦੀ ਹੈ ਪਰ ਦੋਵੇਂ ਭੈਣਾਂ ਕਿਸੇ ਦੀ ਪ੍ਰਵਾਹ ਨਹੀਂ ਕਰਦੀਆਂ। ਘਰ ਦੀਆਂ ਕੁੰਜੀ ਮੁਖ਼ਤਿਆਰ ਹੋਣ ਕਰਕੇ ਆਪਣੀ ਮਨ ਮਰਜ਼ੀ ਕਰਦੀਆਂ ਹਨ। ਅਸੀਂ ਵੀ ਜ਼ਮੀਨ ਜਾਇਦਾਦ 'ਚ ਬਰਾਬਰ ਦੇ ਹਿੱਸੇਦਾਰ ਹਾਂ ਪਰ ਸਾਡੀ ਜੂਨ ਬਹੁਤ ਔਖੀ ਹੈ। ਮੇਰੇ ਘਰ ਵਾਲਾ ਚੁਸਤ ਚਲਾਕ ਨਾ ਹੋਣ ਕਾਰਣ ਛੋਟਾ ਦਿਉਰ ਹੀ ਸਭ ਕਾਸੇ ਦਾ ਮਾਲਕ ਬਣ ਬੈਠਾ ਹੈ। ਸਾਡੇ ਬੱਚਿਆਂ ਦੀ ਜੂਨ ਵੀ ਸਾਡੇ ਵਾਂਗ ਰੁਲ ਰਹੀ ਹੈ ਜਦਕਿ ਛੋਟਿਆਂ ਦੇ ਬੱਚੇ ਚੰਗੇ ਸਕੂਲਾਂ 'ਚ ਪੜ੍ਹਦੇ ਹਨ। ਵੱਡੀ ਨੂੰਹ ਨੇ ਘਟਨਾਵਾਂ ਦੀ ਜ਼ਿੰਮੇਵਾਰੀ ਤਾਂ ਕਬੂਲ ਲਈ ਸੀ ਪਰ ਅਨੇਕਾਂ ਸਵਾਲ ਖੜ੍ਹੇ ਕੀਤੇ ਸਨ ਜਿਨ੍ਹਾਂ ਨੇ ਉਸ ਨੂੰ ਅਜਿਹਾ ਕਰਨ ਲਈ ਮਜਬੂਰ ਕੀਤਾ ਸੀ। ਉਸ ਦੇ ਪਰਿਵਾਰ ਨਾਲ ਹੁੰਦਾ ਵਿਤਕਰਾ ਘਟਨਾਵਾਂ ਲਈ ਮੁੱਖ਼ ਰੂਪ 'ਚ ਜ਼ਿੰਮੇਵਾਰ ਸੀ। ਉਸ ਨੇ ਅੱਗੇ ਤੋਂ ਅਜਿਹਾ ਨਾ ਕਰਨ ਦਾ ਵਾਅਦਾ ਕੀਤਾ ਤੇ ਅਸੀਂ ਪਰਿਵਾਰ ਨੂੰ ਰਲ ਮਿਲ ਕੇ ਰਹਿਣ ਦੇ ਨਾਲ-ਨਾਲ, ਕੰਮ ਦੀ ਵੰਡ ਕਰਨ ਤੇ ਹਰ ਕਿਸੇ ਨੂੰ ਬਣਦਾ ਮਾਣ ਸਤਿਕਾਰ ਤੇ ਹੱਕ ਦੇਣ ਦੇ ਸੁਝਾਅ ਦਿੱਤੇ ਜਿਨ੍ਹਾਂ ਨੂੰ ਉਨ੍ਹਾਂ ਨੇ ਸਵੀਕਾਰ ਕਰ ਲਿਆ। ਸਾਡੀ ਫ਼ੇਰੀ ਤੋਂ ਬਾਅਦ ਉਨ੍ਹਾਂ ਦੇ ਘਰ ਕਿਸੇ ਕਿਸਮ ਦੀ ਕੋਈ ਘਟਨਾ ਨਹੀਂ ਵਾਪਰੀ। ❑❑

ਮੁਖੀ ਮਨੋਰੋਗ ਮਸ਼ਵਰਾ ਵਿਭਾਗ, ਪੰਜਾਬ * 98143-37522

☛ ਤਰਕਸ਼ੀਲ ਸਾਹਿਤ ਪੜ੍ਹ ਕੇ ਮੇਰੀ ਜ਼ਿੰਦਗੀ 'ਚ ਨਵੀਂ ਸਵੇਰ ਦਾ ਆਗਾਜ਼ ਹੋਇਆ। ਮੇਰੇ ਮਨ ਤੇ ਵਹਿਮਾਂ ਭਰਮਾਂ ਤੇ ਅੰਧ ਵਿਸ਼ਵਾਸਾਂ ਦਾ ਮਣਾਂ ਮੂੰਹੀ ਭਾਰ ਲਹਿ ਗਿਆ। ਮੈਨੂੰ ਅਹਿਸਾਸ ਹੋਇਆ ਕਿ ਮਾਨਸਿਕ ਤੌਰ ਤੇ ਮੈਂ ਹੁਣ ਆਜ਼ਾਦ ਹੋਇਆ ਹਾਂ। ਤਰਕਸ਼ੀਲ ਬਣ ਕੇ ਹੁਣ ਮੈਂ ਆਪਣੇ ਆਪ ਤੇ ਮਾਣ ਮਹਿਸੂਸ ਕਰਦਾ ਹਾਂ। * ਲਖਵਿੰਦਰ ਸ਼ਰੀਂਹ ਵਾਲਾ, 98148-19981

## ਮੈਂ ਤਰਕਸ਼ੀਲ ਕਿਵੇਂ ਬਣਿਆ?

ਸਦੀਆਂ ਤੋਂ ਚੱਲੀ ਆ ਰਹੀ ਬੀਮਾਰ ਮਾਨਸਿਕਤਾ ਦਾ ਕਾਰਣ ਹੈ ਅੰਧ ਵਿਸ਼ਵਾਸ। ਮੇਰਾ ਜਨਮ ਵੀ ਇੱਕ ਪੇਂਡੂ ਤੇ ਅੰਧਵਿਸ਼ਵਾਸਾਂ 'ਚ ਗ੍ਰਸੇ ਪਰਿਵਾਰ ਵਿੱਚ ਹੋਇਆ ਜਿੱਥੇ ਹਰ ਤਰ੍ਹਾਂ ਦੇ ਵਹਿਮ ਭਰਮ ਸਨ। ਜਿਵੇਂ ਮੜ੍ਹੀਆਂ ਮਸਾਣਾਂ ਦੀ ਪੂਜਾ ਤੇ ਭੂਤਾਂ ਪ੍ਰੇਤਾਂ ਦੀਆਂ ਕਹਾਣੀਆਂ ਆਦਿ। ਅਜਿਹੇ ਸੰਸਕਾਰ ਬਚਪਨ ਤੋਂ ਹੀ ਮੇਰੇ ਅੰਦਰ ਘਰ ਕਰ ਗਏ ਸਨ। ਮੈਂ ਜਿਨ੍ਹਾਂ ਥਾਵਾਂ ਤੋਂ ਡਰਦਾ ਸਾਂ ਉੱਥੇ ਮੱਥਾ ਟੇਕਦਾ ਸਾਂ। ਮੇਰੇ ਘਰ ਦਿਆਂ ਨੇ ਮੈਨੂੰ ਮਟੀ ਤੇ ਲੱਸੀ ਪਾਉਣ ਭੇਜਣਾ ਤੇ ਮੈਂ ਪੂਰੀ ਸ਼ਰਧਾ ਨਾਲ ਸਫ਼ਾਈ ਕਰਕੇ ਲੱਸੀ ਪਾ ਆਉਣੀ ਤੇ ਆਪਣੀ ਮਨੋਕਾਮਨਾ ਲਈ 'ਅਰਦਾਸ' ਵੀ ਕਰਨੀ। ਮੇਰੀ ਜ਼ਿੰਦਗੀ 'ਚ ਉਸ ਵਕਤ ਇੱਕ ਬਦਲਾਅ ਆਇਆ ਜਦ ਮੇਰੇ ਵੱਡੇ ਭਰਾ ਲੇ ਅੰਮ੍ਰਿਤ ਛਕ ਕੇ ਘਰ ਦਿਆਂ ਨੂੰ ਚੌਦੇਂ, ਨੌਵੀਂ ਆਦਿ ਦਿਨਾਂ ਤੇ ਮੜ੍ਹੀਆਂ ਤੇ ਲੱਸੀ ਪਾਉਣ ਤੋਂ ਵਰਜਿਆ। ਮੈਨੂੰ ਮਹਿਸੂਸ ਹੋਇਆ ਕਿ ਜੇ ਲੱਸੀ ਨਾ ਪਾਉਣ ਤੇ ਇਨ੍ਹਾਂ ਮੜ੍ਹੀਆਂ ਵਾਲੇ ਬਾਬਿਆਂ ਨੇ ਸਾਡਾ ਕੁਝ ਨਹੀਂ ਵਿਗਾੜਿਆ ਤਾਂ ਜਿੱਥੇ ਥਾਂ-ਥਾਂ ਤੇ ਅਸੀਂ ਆਪਣੇ ਮਨ ਦੇ ਡਰ ਵਜੋਂ ਮੱਥੇ ਟੇਕਦੇ ਹਾਂ ਉਹ ਬਾਬੇ ਵੀ ਸਾਡਾ ਕੁਝ ਨਹੀਂ ਵਿਗਾੜ ਸਕਦੇ। ਮੇਰੇ ਮਨ 'ਚ ਅਨੇਕਾਂ ਸ਼ੰਕੇ ਤੇ ਸਵਾਲ ਪੈਦਾ ਹੋਣ ਲੱਗੇ। ਮੈਨੂੰ ਮੜ੍ਹੀਆਂ ਮਸਾਣਾਂ ਤੇ ਜਾ ਕੇ ਸੁੱਖ਼ਾਂ ਸੁੱਖਣੀਆਂ ਵੀ ਫ਼ਜ਼ੂਲ ਜਾਪਣ ਲੱਗੀਆਂ। ਮੈਂ ਅਕਸਰ ਹੀ ਸੋਚਿਆ ਕਰਦਾ ਸਾਂ ਕਿ ਜੇਕਰ ਇਨ੍ਹਾਂ ਗੱਲਾਂ ਵਿੱਚ ਕੁਝ ਨਹੀਂ ਤਾਂ ਲੋਕ ਇਨ੍ਹਾਂ ਦੇ ਮਗ਼ਰ ਕਿਉਂ ਪਏ ਹੋਏ ਹਨ। ਮੈਟ੍ਰਿਕ ਦੀ ਪ੍ਰੀਖਿਆ ਪਾਸ ਕਰਨ ਉਪਰੰਤ ਜਦ ਮੈਂ ਫ਼ਰੀਦਕੋਟ +1 ਵਿੱਚ ਦਾਖ਼ਲਾ ਲਿਆ ਤਾਂ ਇੱਥੇ ਮੇਰੀ ਮੁਲਾਕਾਤ ਇੱਕ ਅਜਿਹੇ ਨੌਜਵਾਨ ਨਾਲ ਹੋਈ ਜਿਹੜਾ ਤਰਕ ਨਾਲ ਗੱਲਾਂ ਕਰਦਾ ਸੀ। ਉਸ ਦੀਆਂ ਗੱਲਾਂ ਸੁਣ ਕੇ ਮੈਨੂੰ ਮੇਰੇ ਸੁਆਲਾਂ ਦੇ ਜਵਾਬ ਲੱਭਣ ਲੱਗੇ। ਮੈਂ ਉਸ ਨਾਲ ਕਾਫ਼ੀ ਬਹਿਸ ਕਰਦਾ ਪਰ ਬਚਪਨ ਦੇ ਸੰਸਕਾਰ ਤੇ ਘਰ ਦੇ ਮਾਹੌਲ ਸਦਕਾ ਦਿਮਾਗ਼ ਵਿੱਚੋਂ ਗੱਲਾਂ ਸਾਫ਼ ਨਹੀਂ ਸਨ ਹੁੰਦੀਆਂ। ਇਸੇ ਤਰ੍ਹਾਂ ਪ੍ਰੀਖਿਆ ਨੇੜੇ ਹੋਣ ਤੇ ਮੈਂ ਕਲਾਸ 'ਚੋਂ ਪਾਸ ਹੋਣ ਲਈ ਸੁੱਖ਼ਾਂ ਸੁੱਖਣੀਆਂ ਸ਼ੁਰੂ ਕਰ ਦਿੱਤੀਆਂ ਪਰ ਸੁੱਖ਼ਾਂ ਨੇ ਕਾਹਦਾ ਪਾਸ ਕਰਵਾਉਣਾ ਸੀ ਮੈਂ ਫ਼ੇਲ੍ਹ ਹੋ ਗਿਆ ਫਿਰ +2 ਦੀ ਪ੍ਰੀਖਿਆ ਮਿਹਨਤ ਕਰਕੇ ਪਾਸ ਕੀਤੀ ਤੇ ਘਰ ਖ਼ੇਤੀ ਦਾ ਕੰਮ ਸੰਭਾਲਣ ਲੱਗਾ। ਪਿੰਡ 'ਚ ਮੇਰੀ ਮੁਲਾਕਾਤ ਪ੍ਰਾਈਵੇਟ ਪ੍ਰੈਕਟਿਸ ਕਰਨ ਵਾਲੇ ਮਿੱਤਰ ਇਕਬਾਲ ਲਖ਼ਮੀਰਪੁਰਾ ਨਾਲ ਹੋਈ। ਉਸ ਨੇ ਮੈਨੂੰ ਤਰਕਸ਼ੀਲ ਸਾਹਿਤ ਪੜ੍ਹਨ ਲਈ ਪ੍ਰੇਰਿਆ ਜਿਸ ਨੂੰ ਪੜ੍ਹ ਕੇ ਮੈਨੂੰ ਪਤਾ ਲੱਗਾ ਕਿ ਭੂਤਾਂ ਪ੍ਰੇਤਾਂ, ਰੂਹਾਂ ਆਤਮਾਵਾਂ ਦੇ ਡਰ ਨਿਰਮੂਲ ਹਨ। ਇਹ ਸਭ ਚਲਾਕ ਲੋਕਾਂ ਦੀ ਦੇਣ ਹਨ ਜਿਹੜੇ ਲੋਕਾਂ ਦੀ ਅਗਿਆਨਤਾ ਦਾ ਲਾਹਾ ਲੈ ਕੇ ਆਪਣੀਆਂ ਦੁਕਾਨਦਾਰੀਆਂ ਚਲਾ ਰਹੇ ਹਨ।

# ਨਵੇਂ ਰਾਹ

## ਸ਼ਰਧਾਂਜਲੀ ਸਮਾਗਮ

**ਮਾਤਾ ਮਾਇਆ ਦੇਵੀ :** ਪੰਜਾਬ ਲੋਕ ਸਭਿਆਚਾਰਕ ਮੰਚ ਦੇ ਸੰਯੁਕਤ ਸਕੱਤਰ ਤੇ ਲੋਕ ਸੰਗੀਤ ਟਰੱਸਟ ਪੰਜਾਬ ਦੇ ਕਨਵੀਨਰ ਮਾਸਟਰ ਰਾਮ ਕੁਮਾਰ ਦੇ ਮਾਤਾ ਸ਼੍ਰੀਮਤੀ ਮਾਇਆ ਦੇਵੀ ਦੇ ਸਦੀਵੀ ਵਿਛੋੜੇ ਦੇ 2 ਅਕਤੂਬਰ 08 ਨੂੰ ਸਾਰੀਆਂ ਧਾਰਮਿਕ ਰਹੁ ਰੀਤਾਂ ਨੂੰ ਤਿਆਗਦੇ ਹੋਏ ਸ਼ਰਧਾਂਜਲੀ ਸਮਾਰੋਹ ਕਰਵਾਇਆ ਗਿਆ ਜਿਸ ਵਿੱਚ ਅਮੋਲਕ ਸਿੰਘ, ਕੰਵਲਜੀਤ ਖ਼ੰਨਾ, ਹਰਦੀਪ ਸਿੰਘ ਟੱਲੇਵਾਲ ਅਤੇ ਰਾਜਿੰਦਰ ਭਦੌੜ ਆਦਿ ਆਗੂਆਂ ਨੇ ਮਾਤਾ ਜੀ ਦੇ ਪਰਿਵਾਰ ਵੱਲੋਂ ਇਨਕਲਾਬੀ ਲਹਿਰ ਲਈ ਪਾਏ ਯੋਗਦਾਨ ਦੀ ਚਰਚਾ ਕੀਤੀ ਤੇ ਪਰਿਵਾਰ ਵੱਲੋਂ ਮੌਤ ਉਪਰੰਤ ਕੀਤੀਆਂ ਜਾਂਦੀਆਂ ਰਹੁ ਰੀਤਾਂ ਨੂੰ ਤਿਆਗਣ ਤੇ ਸਮਾਜ ਲਈ ਸੇਧ ਬਣਨ ਦੇ ਯਤਨਾਂ ਨੂੰ ਸਰਾਹਿਆ। ਸਮਾਰੋਹ ਵਿੱਚ ਹੋਰਨਾਂ ਤੋਂ ਇਲਾਵਾ ਨਿੱਕਾ ਸਿੰਘ ਜਿਲ੍ਹਾ ਸਿੱਖਿਆ ਅਫ਼ਸਰ (ਸ), ਜੀ.ਟੀ.ਯੂ. ਦੇ ਪ੍ਰਧਾਨ ਨਿਰੰਜਣ ਸਿੰਘ, ਕ੍ਰਿਸ਼ਨ ਦਿਆਲ ਕੁੱਸਾ, ਹਰਚਰਨ ਚੰਨਾ ਤੇ ਨਰਾਇਣ ਦੱਤ ਆਦਿ ਆਗੂ ਵੀ ਹਾਜ਼ਰ ਸਨ। ਸਮਾਗਮ ਵਿੱਚ ਮੰਚ ਸੰਚਾਲਨ ਦੀ ਜ਼ਿੰਮੇਵਾਰੀ ਗੁਰਮੇਲ ਭੁਟਾਲ ਨੇ ਨਿਭਾਈ।

**ਮਾਤਾ ਪ੍ਰਮੇਸ਼ਵਰੀ ਦੇਵੀ :** ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੀ ਸੰਗਰੂਰ ਇਕਾਈ ਦੇ ਪ੍ਰਧਾਨ ਮਾਸਟਰ ਪਰਮਵੇਦ ਦੇ ਮਾਤਾ ਪ੍ਰਮੇਸ਼ਵਰੀ ਦੇਵੀ ਦੇ ਦਿਹਾਂਤ ਤੇ ਪਿੰਡ ਮੰਡਵੀ ਵਿਖੇ ਉਨ੍ਹਾਂ ਦੀ ਯਾਦ 'ਚ ਸ਼ਰਧਾਂਜਲੀ ਸਮਾਗਮ ਕੀਤਾ ਗਿਆ। ਹਰ ਪ੍ਰਕਾਰ ਦੀਆਂ ਰਸਮਾਂ ਨੂੰ ਤਿਆਗਣ ਉਪਰੰਤ ਕੀਤੇ ਗਏ ਸਮਾਗਮ ਵਿੱਚ ਸੁਸਾਇਟੀ ਦੇ ਸੂਬਾਈ ਆਗੂ ਰਾਜਿੰਦਰ ਭਦੌੜ, ਡੀ.ਟੀ.ਐੱਫ. ਦੇ ਜਿਲ੍ਹਾ ਪ੍ਰਧਾਨ ਤਰਸੇਮ ਧੂਰੀ, ਆਂਗਣਵਾੜੀ ਵਰਕਰ ਯੂਨੀਅਨ ਦੀ ਸੂਬਾ ਪ੍ਰਧਾਨ ਊਸ਼ਾ ਰਾਣੀ, ਮਾਰਕਿਟ ਕਮੇਟੀ ਕਰਮਚਾਰੀ ਯੂਨੀਅਨ ਦੇ ਸੂਬਾ ਪ੍ਰਧਾਨ ਗਿਆਨ ਚੰਦ ਸ਼ਰਮਾ, ਅਦਾਰਾ ਸ਼ਬਦਬਾਣ ਦੇ ਸੰਪਾਦਕੀ ਬੋਰਡ ਦੇ ਮੈਂਬਰ ਜਗਦੀਸ਼ ਪਾਪੜਾ ਨੇ ਬੇਲੋੜੀਆਂ ਰਸਮਾਂ ਤਿਆਗਣ, ਜ਼ਿੰਦਗੀ-ਮੌਤ ਦੀ ਅਸਲੀਅਤ ਤੇ ਵਿਗਿਆਨਕ ਦ੍ਰਿਸ਼ਟੀਕੋਣ ਅਪਨਾਉਣ ਦਾ ਸੰਦੇਸ਼ ਦਿੰਦਿਆਂ ਮਾਤਾ ਪ੍ਰਮੇਸ਼ਵਰੀ ਦੇਵੀ ਨੂੰ ਯਾਦ ਕੀਤਾ। ਸ਼ੋਕ ਸਮਾਗਮ ਵਿੱਚ ਹੋਰਨਾਂ ਤੋਂ ਇਲਾਵਾ ਪਿੰਡ ਮੰਡਵੀ ਦੇ ਸਰਪੰਚ ਛਿੰਦਰ ਸਿੰਘ ਨੱਤ, ਡੀ.ਈ.ਐੱਫ. ਦੇ ਆਗੂ ਸਵਰਨਜੀਤ ਸਿੰਘ, ਗੁਰ ਬਖ਼ਸ਼ੀਸ਼ ਸਿੰਘ ਬਰਾੜ, ਲੈਕਚਰਾਰ ਯੂਨੀਅਨ ਦੇ ਸੂਬਾ ਪ੍ਰਧਾਨ ਹਾਕਮ ਸਿੰਘ ਖਡਿਆਲੀ, ਅਧਿਆਪਕ ਆਗੂ ਹੰਸ ਰਾਜ ਖ਼ਨੌਰੀ, ਇੰਪਲਾਈਜ਼ ਫਰੰਟ ਦੇ ਆਗੂ ਨਰਦੇਵ ਸਿੰਘ, ਲੋਕ ਸੰਗੀਤ ਮੰਡਲੀ ਦੇ ਆਗੂ ਦੇਸ ਰਾਜ ਛਾਜਲੀ ਤੇ ਤਰਕਸ਼ੀਲ ਲਹਿਰ ਦੇ ਅਨੇਕਾਂ ਆਗੂ ਹਾਜ਼ਰ ਸਨ। ਮਾਤਾ ਛੋਟੋ ਦਾ ਇਹ ਸਮਾਗਮ ਸ਼ੋਕਮਈ ਮਾਹੌਲ ਵਿੱਚ ਸੇਧ ਦੇਣ ਵਾਲਾ ਸਾਬਤ ਹੋਇਆ। ਪਰਵਾਰ ਵੱਲੋਂ ਕਿਸੇ ਕਿਸਮ ਦੀ ਕੋਈ ਧਾਰਮਿਕ ਰਸਮ ਨਹੀਂ ਕੀਤੀ ਗਈ।

**ਬਾਪੂ ਦਲੀਪ ਸਿੰਘ ਵਾਂਦਰ ਦੀ ਯਾਦ 'ਚ :** ਮਨੋਰੋਗ ਵਿਭਾਗ ਪੰਜਾਬ ਦੇ ਮੁਖ਼ੀ ਚੰਨਣ ਵਾਂਦਰ ਦੇ ਪਿਤਾ ਦਲੀਪ ਸਿੰਘ ਵਾਂਦਰ ਦੇ ਸਦੀਵੀ ਵਿਛੋੜੇ ਉਪਰੰਤ 9 ਫ਼ਰਵਰੀ 2009 ਨੂੰ ਪਿੰਡ ਵਾਂਦਰ ਦੇ ਸਰਕਾਰੀ ਸੈਕੰਡਰੀ ਸਕੂਲ ਵਿਖੇ ਸ਼ਰਧਾਂਜਲੀ ਸਮਾਗਮ ਕੀਤਾ ਗਿਆ ਜਿਸ ਵਿੱਚ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੇ ਸੂਬਾਈ ਮੁਖ਼ੀ ਰਾਜਿੰਦਰ ਭਦੌੜ, ਪ੍ਰਕਾਸ਼ਨ ਵਿਭਾਗ ਦੇ ਮੁਖ਼ੀ ਭੂਰਾ ਸਿੰਘ ਮਹਿਮਾ ਸਰਜਾ ਨੇ ਵਿਸ਼ੇਸ਼ ਸਰੂਪ 'ਚ ਸ਼ਿਰਕਤ ਕੀਤੀ। ਤਰਕਸ਼ੀਲ ਆਗੂਆਂ ਨੇ ਆਖਿਆ ਕਿ ਮੌਤ ਉਪਰੰਤ ਕੋਈ ਜੀਵਨ ਨਹੀਂ ਹੁੰਦਾ। ਉਨ੍ਹਾਂ ਮੌਤ ਸਬੰਧੀ ਵੱਖ-ਵੱਖ ਧਰਮਾਂ ਦੇ ਆਪਸੀ ਮਤਭੇਦਾਂ ਨੂੰ ਵੀ ਉਜਾਗਰ ਕੀਤਾ। ਉਨ੍ਹਾਂ ਮੌਤ ਉਪਰੰਤ ਕੀਤੀਆਂ ਜਾਂਦੀਆਂ ਬੇਲੋੜੀਆਂ ਧਾਰਮਿਕ ਰਹੁ ਰੀਤਾਂ ਨੂੰ ਤਿਆਗਣ ਦੀ ਲੋੜ ਤੇ ਜ਼ੋਰ ਦਿੱਤਾ। ਦਰਸ਼ਨ ਸਿੰਘ ਵਾਂਦਰ ਜੇ.ਈ. ਨੇ ਬਾਪੂ ਦਲੀਪ ਸਿੰਘ ਦੀ ਜ਼ਿੰਦਗੀ ਦਾ ਜਿਕਰ ਕਰਦਿਆਂ ਕਿਹਾ ਕਿ ਉਨ੍ਹਾਂ ਦੀ ਇੱਛਾ ਅਨੁਸਾਰ ਹੀ ਉਨ੍ਹਾਂ ਦਾ ਮ੍ਰਿਤਕ ਸਰੀਰ ਮੈਡੀਕਲ ਖ਼ੋਜ ਕਾਰਜਾਂ ਲਈ ਭੇਂਟ ਕੀਤਾ ਗਿਆ ਹੈ। ਕੈਨੇਡਾ ਤੋਂ ਆਏ ਤਰਕਸ਼ੀਲ ਆਗੂਆਂ ਨਿਰਮਲ ਸਿੰਘ ਕਿੰਗਰਾ ਵੈਨਕੂਵਰ ਤੇ ਚਰਨਜੀਤ ਬਰਾੜ ਟੋਰਾਂਟੋ ਨੇ ਵੀ ਬਾਪੂ ਦਲੀਪ ਸਿੰਘ ਵਾਂਦਰ ਨੂੰ ਸ਼ਰਧਾਂਜਲੀ ਭੇਂਟ ਕੀਤੀ। ਵੈਟਰਨਰੀ ਫਾਰਮਾਸਿਸਟ ਯੂਨੀਅਨ ਦੇ ਪ੍ਰਧਾਨ ਨਰਾਇਣ ਸਿੰਘ ਮੰਘੇੜਾ ਨੇ ਬਾਪੂ ਦਲੀਪ ਸਿੰਘ ਦੀ ਸਿੱਖਿਆ ਤੇ ਅਗਵਾਈ 'ਚ ਚੰਨਣ ਵਾਂਦਰ ਵੱਲੋਂ ਤਰਕਸ਼ੀਲ ਲਹਿਰ 'ਚ ਪਾਏ ਯੋਗਦਾਨ ਦਾ ਜ਼ਿਕਰ ਕੀਤਾ। ਉਨ੍ਹਾਂ ਇਸ ਪਰਿਵਾਰ ਨੂੰ ਕਰਮਯੋਗੀ ਪਰਿਵਾਰ ਆਖਿਆ। ਮੰਚ ਸੰਚਾਲਨ ਦੀ ਜ਼ਿੰਮੇਵਾਰੀ ਰਾਮ ਸਵਰਨ ਲੱਖੇਵਾਲੀ ਨੇ ਨਿਭਾਈ। ਸਮਾਗਮ ਵਿੱਚ ਹੋਰਨਾਂ ਤੋਂ ਇਲਾਵਾ 'ਤਰਕਸ਼ੀਲ' ਦੇ ਮੁੱਖ ਸੰਪਾਦਕ ਅਵਤਾਰ ਗੋਂਦਾਰਾ, ਡਾ. ਪ੍ਰਮੋਦ ਗੋਇਲ ਤੇ ਹੋਰ ਪਤਵੰਤੇ ਵੀ ਹਾਜ਼ਰ ਸਨ।

### ਸ਼ੋਕ ਸਮਾਚਾਰ

ਤਰਕਸ਼ੀਲ ਆਗੂ ਮਾਸਟਰ ਪਰਮਵੇਦ ਜੀ ਦੇ ਮਾਤਾ ਸ਼੍ਰੀਮਤੀ ਪਰਮੇਸ਼ਵਰੀ, ਲੈਕਚਰਾਰ ਰਾਮ ਕੁਮਾਰ ਭਦੌੜ ਦੇ ਮਾਤਾ ਸ਼੍ਰੀਮਤੀ ਮਾਇਆਂ ਦੇਵੀ, ਕਾਮਰੇਡ ਦਵਿੰਦਰ ਸਰਥਲੀ ਦੇ ਮਾਤਾ ਸ਼੍ਰੀਮਤੀ ਲਛਮੀ ਦੇਵੀ ਅਤੇ ਖ਼ੱਬੇ ਪੱਖੀ ਚਿੰਤਕ ਇੰਜੀ. ਪ੍ਰਤਾਪ ਸਿੰਘ ਤੇ ਉਨ੍ਹਾਂ ਦੀ ਪਤਨੀ ਸ਼੍ਰੀਮਤੀ ਬਲਵੰਤ ਕੌਰ ਅੰਮ੍ਰਿਤਸਰ, ਖਰੜ ਇਕਾਈ ਦੇ ਤਰਕਸ਼ੀਲ ਆਗੂ ਵਿਕਰਮਜੀਤ ਸੋਨੀ ਦੇ ਮਾਤਾ ਗੁਰਦੀਪ ਕੌਰ ਨਲਾਸ ਅਤੇ ਇਨਕਲਾਬੀ ਗੀਤਕਾਰ ਕ੍ਰਿਸ਼ਨ ਕੋਰ ਪਾਲ ਭਦੌੜ ਦੇ ਸਦੀਵੀ ਵਿਛੋੜੇ ਤੇ ਦੁਖ਼ੀ ਪਰਿਵਾਰਾਂ ਦੇ ਗ਼ਮ ਵਿੱਚ ਸ਼ਰੀਕ ਹੁੰਦੇ ਹਾਂ।

...ਅਦਾਰਾ



## ਆਗਿਆਕਾਰੀ ਪਾਣੀ

ਇਹ 'ਜਾਦੂ' ਇੱਕ ਛੋਟੇ ਡੱਬੇ ਵਿੱਚ ਪਾਣੀ ਭਰ ਕੇ ਵਿਖਾਇਆ ਜਾਂਦਾ ਹੈ। ਇਸ ਡੱਬੇ ਦੇ ਢੱਕਣ ਵਿੱਚ ਕੁਝ ਮੋਰੀਆਂ ਹੁੰਦੀਆਂ ਹਨ। ਇਹ ਪਾਣੀ ਡੱਬੇ ਨੂੰ ਮੂਧਾ ਕਰਨ ਤੇ ਥੱਲੇ ਡੁਲ੍ਹਦਾ ਰਹਿੰਦਾ ਹੈ ਪ੍ਰੰਤੂ ਜਾਦੂਗਰ ਦੇ ਕਹਿਣ ਤੇ ਪਾਣੀ ਡੁੱਲਣੋਂ ਬੰਦ ਹੋ ਜਾਂਦਾ ਹੈ। ਫਿਰ ਜਾਦੂਗਰ ਦੇ ਮੁੜ ਕਹਿਣ ਤੇ ਫਿਰ ਚੱਲ ਪੈਂਦਾ ਹੈ। ਦਰਸ਼ਕਾਂ ਦੀ ਹੈਰਾਨੀ ਦੀ ਕੋਈ ਹੱਦ ਨਹੀਂ ਰਹਿੰਦੀ। ਉਹ ਹੈਰਾਨ ਹੁੰਦੇ ਹਨ ਕਿ ਪਾਣੀ ਜਾਦੂਗਰ ਦੇ ਕਹਿਣ ਤੇ ਕਿਵੇਂ ਡੁੱਲ੍ਹਦਾ ਤੇ ਬੰਦ ਹੁੰਦਾ ਹੈ। ਇਹ ਕਿਵੇਂ ਹੁੰਦਾ ਹੈ, ਆਓ ਜਾਣੀਏ।





**ਵਿਧੀ :** ਇੱਕ 200 ਜਾਂ 250 ਗ੍ਰਾਮ ਦੀ ਰੰਗ ਵਾਲੀ ਖ਼ਾਲੀ ਡੱਬੀ ਲਓ। ਇਸ ਦੇ ਢੱਕਣ ਵਿੱਚ ਕਿੱਲ ਨਾਲ 5-7 ਮੋਰੀਆਂ ਕਰ ਲਓ। ਇੱਕ ਸੁਰਾਖ਼ ਡੱਬੀ ਦੇ ਥੱਲੇ ਵਾਲੇ ਪਾਸੇ ਸਾਈਡ ਤੇ ਚਿਤਰ ਵਿੱਚ ਵਿਖਾਏ ਅਨੁਸਾਰ ਕਰ ਲਓ। ਹੁਣ ਤੁਹਾਡਾ ਜਾਦੂ ਤਿਆਰ ਹੈ। ਡੱਬੀ ਉੱਤੇ ਉਹ ਸੁਰਾਖ਼ਾਂ ਵਾਲਾ ਢੱਕਣ ਲਗਾ ਦਿਓ। ਹੁਣ ਡੱਬੀ ਨੂੰ ਪਾਸੇ ਵਾਲੇ ਸੁਰਾਖ਼ ਉੱਤੇ ਉਂਗਲ ਜਾਂ ਅੰਗੂਠਾ ਰੱਖੇ ਰਖਾਏ ਹੀ ਮੂਧੀ ਕਰ ਦਿਓ ਪ੍ਰੰਤੂ ਸੁਰਾਖ਼ਾਂ ਵਾਲੇ ਢੱਕਣ ਵਿੱਚੋਂ ਪਾਣੀ ਬਾਹਰ ਨਹੀਂ ਨਿਕਲੇਗਾ। ਜਦੋਂ ਹੀ ਤੁਸੀਂ ਸੁਰਾਖ਼ ਤੋਂ ਅੰਗੂਠਾ ਹਟਾਓਗੇ ਤਾਂ ਪਾਣੀ ਡੁੱਲ੍ਹਣ ਲੱਗ ਜਾਵੇਗਾ। ਫਿਰ ਸੁਰਾਖ਼ ਤੇ ਅੰਗੂਠਾ ਰੱਖਦੇ ਹੀ ਪਾਣੀ ਆਪਣੇ ਆਪ ਹੀ ਬੰਦ ਹੋ ਜਾਵੇਗਾ।

**ਸਾਵਧਾਨੀਆਂ :** ਦਰਸ਼ਕਾਂ ਨੂੰ ਡੱਬੇ ਵਾਲੇ ਸੁਰਾਖ਼ ਦਾ ਪਤਾ ਨਹੀਂ ਲੱਗਣਾ ਚਾਹੀਦਾ। ਸੁਰਾਖ਼ ਤੋਂ ਅੰਗੂਠਾ ਹਟਾਉਣ ਸਮੇਂ ਅੰਗੂਠਾ ਚੁੱਕਣਾ ਨਹੀਂ ਥੋੜਾ ਸਾਈਡ ਤੇ ਹੀ ਕਰਨਾ ਹੈ ਤਾਂ ਕਿ ਦਰਸ਼ਕਾਂ ਨੂੰ ਸ਼ੱਕ ਨਾ ਹੋਵੇ।

# ਆਓ ਜਾਦੂ ਸਿੱਖੀਏ



ਸੁਖਦੇਵ ਮਲੂਕਪੁਰੀ

## ਯੱਕਾ ਬਦਲਣਾ

**ਖ਼ੇਲ੍ਹ :** ਜਾਦੂਗਰ ਦਰਸ਼ਕਾਂ ਨੂੰ ਤਿੰਨ ਪੱਤੇ ਵਿਖਾਉਂਦਾ ਹੈ। ਜਿਵੇਂ ਹੁਕਮ ਦੀ ਛਿੱਕੀ, ਚਿੜੀਏ ਦੀ ਪੰਜੀ ਤੇ ਇੱਟ ਦਾ ਯੱਕਾ। ਇਹ ਤਿੰਨੋ ਪੱਤੇ ਵਿਖਾ ਕੇ ਜਾਦੂਗਰ ਤਿੰਨੇ ਪੱਤੇ ਦਰਸ਼ਕਾਂ 'ਚੋਂ ਕਿਸੇ ਇੱਕ ਨੂੰ ਇਕੱਠੇ ਕਰਕੇ ਫੜ੍ਹਾ ਦਿੰਦਾ ਹੈ ਤੇ ਉਸ ਨੂੰ ਵੇਖਣ ਲਈ ਆਖਦਾ ਹੈ। ਵੇਖਣ ਤੇ ਛਿੱਕੀ ਤੇ ਪੰਜੀ ਦੇ ਪੱਤੇ ਤਾਂ ਉਹੀ ਹੁੰਦੇ ਹਨ ਪ੍ਰੰਤੂ ਇੱਟ ਦਾ ਯੱਕਾ ਪਾਨ ਦੇ ਯੱਕੇ ਵਿੱਚ ਬਦਲ ਜਾਂਦਾ ਹੈ। ਅਜਿਹਾ ਕਿਵੇਂ ਹੁੰਦਾ ਹੈ। ਆਓ ਜਾਣੀਏ।




**ਵਿਧੀ :** ਇੱਕ ਪਾਨ ਦਾ ਯੱਕਾ ਤੇ ਕੋਈ ਵੀ ਦੋ ਪੱਤੇ ਲਓ। ਦੋਨੋਂ ਪੱਤਰ ਚਿਤਰ ਵਿੱਚ ਦਿਖਾਏ ਅਨੁਸਾਰ ਜੋੜ ਕੇ ਪਾਨ ਦਾ ਯੱਕਾ ਦੋਹਾਂ ਪੱਤਿਆਂ ਦੇ ਪਿੱਛੇ ਲਗਾ ਦਿਓ। ਯੱਕਾ ਇਸ ਤਰ੍ਹਾਂ ਲੱਗੇ ਕਿ ਪਾਨ ਦਾ ਨਿਸ਼ਾਨ ਚਿਤਰ ਵਿੱਚ ਵਿਖਾਏ ਅਨੁਸਾਰ ਹੀ ਨਜ਼ਰ ਆਵੇ। ਹੁਣ ਜਦ ਪਾਨ ਦੇ ਯੱਕੇ ਦੇ ਵਿਚਕਾਰਲੇ ਨਿਸ਼ਾਨ ਦੀਆਂ ਦੋਨੋਂ ਗੋਲਾਈਆਂ ਦੋਨਾਂ ਪੱਤਿਆਂ ਥੱਲੇ ਆ ਜਾਣਗੀਆਂ ਤਾਂ ਉਹ ਯੱਕਾ ਪਾਨ ਦਾ ਨਹੀਂ ਇੱਟ ਦਾ ਨਜ਼ਰ ਆਵੇਗਾ। ਜਦ ਤੁਸੀਂ ਇਹ ਪੱਤੇ ਦਰਸ਼ਕਾਂ ਨੂੰ ਇਕੱਠੇ ਕਰਕੇ ਦਿਓਗੇ ਤਾਂ ਯੱਕਾ ਪਾਨ ਦਾ ਨਿਕਲੇਗਾ ਤਾਂ ਉਹ ਹੈਰਾਨ ਹੋਣਗੇ ਪਰ ਪੱਤਾ ਤਾਂ ਪਹਿਲਾਂ ਹੀ ਪਾਨ ਦਾ ਸੀ। ਉਹ ਤਾਂ ਹੱਥ ਦੀ ਸਫ਼ਾਈ ਨਾਲ ਇੱਟ ਦਾ ਬਣਾਇਆ ਗਿਆ ਸੀ।

* 94630-83593



ਬਾਲ ਕੋਨਾ

# ਤਾਰੇ



**ਕੁਲਜੀਤ ਡੰਗਰ ਖੇੜਾ**

ਜਦੋਂ ਹਨੇਰੀ ਨਿੱਤਰੀ ਰਾਤ ਵਿੱਚ ਆਕਾਸ਼ ਵੱਲ ਨਜ਼ਰ ਮਾਰੀਏ ਤਾਂ ਤਾਰਿਆਂ ਨਾਲ ਜੜੇ ਆਕਾਸ਼ ਨੂੰ ਵੇਖ ਕੇ ਮਨ ਰੋਮਾਂਚਿਤ ਹੋ ਉੱਠਦਾ ਹੈ। ਮਨ ਵਿੱਚ ਅਨੇਕਾਂ ਸਵਾਲ ਉੱਠਦੇ ਹਨ ਕਿ ਇਹ ਤਾਰੇ ਕਿੱਥੋਂ ਆਏ? ਇਹ ਟਿਮਟਿਮਾਉਂਦੇ ਕਿਉਂ ਹਨ ਆਦਿ। ਹਰੇਕ ਤਾਰੇ ਦਾ ਜਨਮ ਬ੍ਰਹਿਮੰਡ ਵਿਚਲੀ ਹਾਈਡ੍ਰੋਜਨ ਗੈਸ ਤੇ ਬੱਦਲਾਂ ਦੇ ਗੁਰੂਤਾ ਆਕਰਸ਼ਣ ਕਾਰਣ ਇਕੱਠੇ ਹੋਣ ਕਰਕੇ ਹੁੰਦਾ ਹੈ। ਹਾਈਡ੍ਰੋਜਨ ਦੇ ਹਲਕੇ ਕੇਂਦਰਕ ਮਿਲ ਕੇ ਹੀਲੀਅਮ ਦੇ ਭਾਰੀ ਕੇਂਦਰਕ ਬਣਦੇ ਹਨ। ਇਸ ਸੰਯੋਜਨ ਕਿਰਿਆ ਵਿੱਚੋਂ ਵੱਡੀ ਮਾਤਰਾ ਵਿੱਚ ਊਰਜਾ ਨਿਕਲਦੀ ਹੈ। ਇਸ ਤਰ੍ਹਾਂ ਹਾਈਡ੍ਰੋਜਨ ਇਕੱਠੀ ਹੋ ਕੇ ਹੀਲੀਅਮ ਦਾ ਰੂਪ ਧਾਰੀ ਜਾਂਦੀ ਹੈ ਤੇ ਲਗਾਤਾਰ ਊਰਜਾ ਛੱਡੀ ਜਾਂਦੀ ਹੈ, ਇਸੇ ਨੂੰ ਹੀ ਤਾਰਾ ਕਹਿੰਦੇ ਹਨ। ਸਾਡਾ ਸੂਰਜ ਵੀ ਇੱਕ ਦਰਮਿਆਨੇ ਆਕਾਰ ਦਾ ਤਾਰਾ ਹੈ ਤੇ ਧਰਤੀ ਦੇ ਸਭ ਤੋਂ ਨੇੜੇ ਹੈ। ਇਹ ਆਪਣੀ ਅੱਧਖੜ੍ਹ ਉਮਰ ਵਿੱਚ ਹੈ। ਇਸ ਤਾਰੇ (ਸੂਰਜ) ਤੋਂ ਸਾਡੇ ਤੱਕ ਪ੍ਰਕਾਸ਼ ਪਹੁੰਚਣ ਲੱਗਿਆਂ ਲਗਭਗ 8 ਮਿੰਟ ਲਗਦੇ ਹਨ। ਜਦੋਂ ਤਾਰੇ ਵਿਚਲੀ ਸਾਰੀ ਹਾਈਡ੍ਰੋਜਨ ਹੀਲੀਅਮ ਵਿੱਚ ਬਲ ਜਾਂਦੀ ਹੈ ਤਾਂ ਤਾਰਾ ਆਪਣੀ ਮੌਤ ਵੱਲ ਵਧਣਾ ਸ਼ੁਰੂ ਕਰ ਦਿੰਦਾ ਹੈ। ਇਸ ਦੀ ਬਾਹਰਲੀ ਪਰਤ ਗੁਬਾਰੇ ਵਾਂਗ ਫ਼ੈਲਣੀ ਸ਼ੁਰੂ ਹੋ ਜਾਂਦੀ ਹੈ ਤੇ ਅੰਦਰਲੀ ਕੋਰ ਗੁਰੂਤਾ ਆਕਰਸ਼ਣ ਕਾਰਣ ਸੁੰਗੜ ਕੇ ਬਲੈਕ ਹੋਲ (ਕਾਲਾ ਛੇਕ) ਦਾ ਰੂਪ ਧਾਰਨ ਕਰ ਲੈਂਦੀ ਹੈ। ਇਸ ਤਰ੍ਹਾਂ ਦੀ ਪ੍ਰਕ੍ਰਿਆ ਬ੍ਰਹਿਮੰਡ ਵਿੱਚ ਲਗਾਤਾਰ ਵਾਪਰਦੀ ਰਹਿੰਦੀ ਹੈ ਅਤੇ ਹਰ ਰੋਜ਼ ਲੱਖਾਂ ਤਾਰਿਆਂ ਦਾ ਜਨਮ ਹੁੰਦਾ ਹੈ ਤੇ ਲੱਖਾਂ ਤਾਰੇ ਖ਼ਤਮ ਹੁੰਦੇ ਹਨ।

ਸਾਡੀ ਧਰਤੀ ਆਕਾਸ਼ ਗੰਗਾ ਗਲੈਕਸੀ (ਤਾਰਾ ਸਮੂਹ) ਵਿੱਚ ਹੈ। ਹਰੇਕ ਗਲੈਕਸੀ ਵਿੱਚ ਤਾਰਿਆਂ ਦੀ ਗਿਣਤੀ $10^{11}$ ਹੁੰਦੀ ਹੈ ਅਤੇ ਬ੍ਰਹਿਮੰਡ ਵਿੱਚ $10^{11}$ ਹੀ ਗਲੈਕਸੀਆਂ ਹੁੰਦੀਆਂ ਹਨ। ਪੂਰੇ ਬ੍ਰਹਿਮੰਡ ਵਿੱਚ ਲਗਭਗ $10^{22}$ ਤਾਰੇ ਹਨ। ਹਰੇਕ ਤਾਰੇ ਦੀ ਚਮਕ ਅਤੇ ਆਕਾਰ ਵੱਖ-ਵੱਖ ਹੈ। ਕਈ ਤਾਰੇ ਵਧੇਰੇ ਚਮਕਦਾਰ ਤੇ ਕਈ ਘੱਟ ਚਮਕਦਾਰ ਹੁੰਦੇ ਹਨ। ਤਾਰਿਆਂ ਦੀ ਚਮਕ ਸਾਡੇ ਤੋਂ ਉਨ੍ਹਾਂ ਦੀ ਦੂਰੀ ਤੇ ਉਸ ਵਿੱਚ ਪੈਦਾ ਹੋ ਰਹੀ ਊਰਜਾ ਤੇ ਨਿਰਭਰ ਕਰਦੀ ਹੈ। ਤਾਰੇ ਅਸਲ ਵਿੱਚ ਟਿਮਟਿਮਾਉਂਦੇ ਨਹੀਂ ਸਗੋਂ ਸਾਨੂੰ ਟਿਮਟਿਮਾਉਂਦੇ ਪ੍ਰਤੀਤ ਹੁੰਦੇ ਹਨ। ਜਦੋਂ ਇਨ੍ਹਾਂ ਤਾਰਿਆਂ ਨੂੰ ਧਰਤੀ ਦੇ ਵਾਯੂਮੰਡਲ ਤੋਂ ਬਾਹਰ ਜਾ ਕੇ ਵੇਖਿਆ ਜਾਵੇ ਤਾਂ ਇਨ੍ਹਾਂ ਦਾ ਪ੍ਰਕਾਸ਼ ਸਥਿਰ ਦਿਖਾਈ ਦਿੰਦਾ ਹੈ। ਜਦੋਂ ਤਾਰੇ ਦਾ ਪ੍ਰਕਾਸ਼ ਧਰਤੀ ਦੇ ਵਾਯੂਮੰਡਲ ਦੀਆਂ ਵੱਖ-ਵੱਖ ਸੰਘਣਤਾ ਵਾਲੀਆਂ ਪਰਤਾਂ ਵਿੱਚੋਂ ਦੀ ਲੰਘ ਕੇ ਸਾਡੇ ਕੋਲ ਪਹੁੰਚਦਾ ਹੈ ਤਾਂ ਪ੍ਰਕਾਸ਼ ਦੇ ਅਪਵਰਤਨ (Refrection) ਕਾਰਣ ਇਹ ਸਾਨੂੰ ਟਿਮਟਿਮਾਉਂਦੇ ਲਗਦੇ ਹਨ। ਕਈ ਵਾਰ ਅਸੀਂ ਰਾਤ ਨੂੰ ਆਕਾਸ਼ ਵਿੱਚ ਵੇਖਦੇ ਹਾਂ ਕਿ ਤਾਰਾ ਇੱਕਦਮ ਤੇਜ਼ ਰੌਸ਼ਨੀ ਕਰਦਾ ਹੋਇਆ ਦੌੜਿਆ ਤੇ ਫਿਰ ਖ਼ਤਮ ਹੋ ਗਿਆ। ਇਸ ਨੂੰ ਆਮ ਭਾਸ਼ਾ ਵਿੱਚ ਲੋਕ ਤਾਰਾ ਟੁੱਟਣਾ ਕਹਿੰਦੇ ਹਨ। ਅਸਲ ਵਿੱਚ ਇਹ ਤਾਰਾ ਹੁੰਦਾ ਹੀ ਨਹੀਂ। ਇਹ ਧੂਮਕੇਤੂ (ਇੱਕ ਚਟਾਨ) ਹੁੰਦਾ ਹੈ। ਜਦੋਂ ਇਹ ਧੂਮਕੇਤੂ ਧਰਤੀ ਦੇ ਗੁਰੂਤਾ ਆਕਰਸ਼ਣ ਕਾਰਣ ਇਸ ਦੇ ਵਾਯੂਮੰਡਲ ਵਿੱਚ ਦਾਖ਼ਲ ਹੋ ਜਾਂਦੇ ਹਨ ਤਾਂ ਹਵਾ ਦੀ ਰਗੜ ਕਾਰਣ ਇਹ ਪਿਘਲ ਜਾਂਦੇ ਹਨ ਤੇ ਇਨ੍ਹਾਂ ਨੂੰ ਅੱਗ ਲੱਗ ਜਾਂਦੀ ਹੈ। ਜਿਸ ਤਰ੍ਹਾਂ ਧਰਤੀ ਸੂਰਜ ਦੁਆਲੇ ਚੱਕਰ ਲਗਾਉਂਦੀ ਹੈ ਅਤੇ ਸੂਰਜ ਆਪਣੀ ਗਲੈਕਸੀ ਦੇ ਕੇਂਦਰ ਦੁਆਲੇ ਚੱਕਰ ਲਗਾਉਂਦਾ ਹੈ। ਇਸੇ ਤਰ੍ਹਾਂ ਹੀ ਸਾਰੇ ਤਾਰੇ ਆਪਣੀ-ਆਪਣੀ ਗਲੈਕਸੀ ਦੇ ਕੇਂਦਰ ਦੁਆਲੇ ਚੱਕਰ ਲਾਉਂਦੇ ਹਨ। ਹੈਲੀ ਨਾਂ ਦਾ ਪੂਛਲ ਤਾਰਾ ਸਾਡੀ ਧਰਤੀ ਦੀ ਲਗਭਗ 75-76 ਸਾਲਾਂ ਬਾਅਦ ਹਮੇਸ਼ਾ ਦੀ ਤਰ੍ਹਾਂ ਗੁਜਰਦਾ ਆ ਰਿਹਾ ਹੈ। ਇਹ ਪਿਛਲੀ ਵਾਰ 1986 'ਚ ਧਰਤੀ ਕੋਲ ਦੀ ਲੰਘਿਆ ਸੀ ਤੇ ਹੁਣ 2061-62 ਵਿੱਚ ਧਰਤੀ ਕੋਲੋਂ ਲੰਘੇਗਾ। ਇਸ ਦੀ ਲੰਮੀ ਪੂਛ ਹਮੇਸ਼ਾ ਸੂਰਜ ਦੀ ਦਿਸ਼ਾ ਤੋਂ ਦੂਸਰੇ ਪਾਸੇ ਹੁੰਦੀ ਹੈ। ਇਸ ਤਾਰੇ ਦਾ ਸਾਡੀ ਆਮ ਜ਼ਿੰਦਗੀ ਨਾਲ ਕੋਈ ਸਬੰਧ ਨਹੀਂ ਹੈ ਸਗੋਂ ਸਾਡੇ ਵਿਗਿਆਨੀ ਤਾਂ ਇਸ ਸੁੰਦਰ ਨਜ਼ਾਰੇ ਨੂੰ ਵੇਖਣ ਲਈ ਤਰਸਦੇ ਰਹਿੰਦੇ ਹਨ। ਤਾਰਿਆਂ ਬਾਰੇ ਅਨੇਕਾਂ ਤਰ੍ਹਾਂ ਦੇ ਅੰਧ ਵਿਸ਼ਵਾਸ ਵੀ ਪਾਏ ਜਾਂਦੇ ਹਨ। ਜਿਵੇਂ ਇਹ ਅਕਸਰ ਹੀ ਕਿਹਾ ਜਾਂਦਾ ਹੈ ਕਿ ਪੂਛ ਜਾਂ ਬੋਦੀ ਵਾਲਾ ਤਾਰਾ ਬਹੁਤ ਮਾੜਾ ਹੁੰਦਾ ਹੈ। ਜਦ ਇਹ ਚੜ੍ਹਦਾ ਹੈ ਤਾਂ ਦੁਨੀਆਂ ਤੇ ਬਹੁਤ ਵੱਡਾ ਭਾਰ ਆਉਂਦਾ ਹੈ। ਕਈ ਜੋਤਿਸ਼ੀ ਇਹ ਆਖ ਕੇ ਲੋਕਾਂ ਨੂੰ ਭਰਮ ਭੁਲੇਖਿਆਂ ਵਿੱਚ ਪਾਉਂਦੇ ਹਨ ਕਿ ਹੁਣ ਤਾਰਾ ਡੁੱਬਿਆ ਹੈ, ਇਸ ਲਈ ਤੁਹਾਡੀ ਖ਼ੈਰ ਨਹੀਂ। ਅਜਿਹੇ ਅੰਧ ਵਿਸ਼ਵਾਸਾਂ ਵਿੱਚ ਕੋਈ ਸੱਚਾਈ ਨਹੀਂ ਹੈ। ਅਜਿਹਾ ਤਾਰਿਆਂ ਬਾਰੇ ਵਿਗਿਆਨਕ ਜਾਣਕਾਰੀ ਨਾ ਹੋਣ ਕਾਰਣ ਵਾਪਰਦਾ ਹੈ। ਲੋਕ ਆਪਣੇ ਤੌਰ ਤੇ ਹੀ ਤਾਰਿਆਂ ਬਾਰੇ ਮਨਾਂ 'ਚ ਭਰਮ ਪਾਲਦੇ ਰਹਿੰਦੇ ਹਨ। ਸਾਡੇ ਵਿਗਿਆਨੀ ਇਨ੍ਹਾਂ ਤਾਰਿਆਂ ਤੇ ਹੋਰ ਆਕਾਸ਼ੀ ਪਿੰਡਾਂ ਬਾਰੇ ਜਾਣਕਾਰੀ ਹਾਸਲ ਕਰਨ ਲਈ ਦਿਨ ਰਾਤ ਜੱਦੋ ਜਹਿਦ ਕਰ ਰਹੇ ਹਨ।

☆98728-30383



**ਸਹਾਇਤਾ**

**'ਤਰਕ ਦੀ ਸਾਣ 'ਤੇ' ਸੀਰੀਅਲ ਲਈ ਕੂਪਨ**

| | |
|---|---|
| 1. ਪਰਮਜੀਤ ਰੋਡੇ, ਅਮਰੀਕਾ | 15000 |
| 2. ਚਰਨਜੀਤ ਬਰਾੜ, ਬਰੈਂਪਟਨ (ਕੈਨੇਡਾ) | 19250 |
| 3. ਦਵਿੰਦਰ ਸਵੱਦੀ, ਬਰੈਂਪਟਨ (ਕੈਨੇਡਾ) | 5425 |
| 4. ਹਰਬੰਸ ਸਿੰਘ ਧੂੜਕੋਟ, ਬਰੈਂਪਟਨ (ਕੈਨੇਡਾ) | 5425 |
| 5. ਦੇਵ ਧਾਲੀਵਾਲ, ਐਡਮਿੰਟਨ (ਕੈਨੇਡਾ) | 3450 |
| 6. ਸੁਖਦੇਵ ਤਲਵੰਡੀ, ਬਰੈਂਪਟਨ (ਕੈਨੇਡਾ) | 3450 |
| 7. ਇਕਾਈ ਸੁਧਾਰ | 2500 |
| 8. ਮਹਿੰਦਰ ਸਿੰਘ ਮੀਲੂ, ਖੰਨਾ | 2500 |
| 9. ਮਹਿੰਦਰ, ਬਲਵੀਰ, ਓ.ਪੀ. ਘਈ ਡਾ. ਹਰਜੀਤ ਤੇ ਕਮਲਜੀਤ ਕੌਰ ਖੰਨਾ | 2500 |
| 10. ਦਲਬੀਰ ਕਟਾਣੀ | 2500 |
| 11. ਇਕਾਈ ਜਰਗ | 5000 |
| 12. ਇਕਾਈ ਮੁਹਾਲੀ | 2500 |
| 13. ਅਮਰੀਕ ਸਿੰਘ ਭੁਬਾਤ ਜੀਰਕਪੁਰ | 2500 |
| 14. ਜਸਵਿੰਦਰ ਸਿੰਘ, ਐੱਸ.ਡੀ.ਓ., ਮੁਹਾਲੀ | 2500 |
| 15. ਜਰਨੈਲ ਕ੍ਰਾਂਤੀ, ਚੰਡੀਗੜ੍ਹ | 2500 |
| 16. ਪ੍ਰੇਮ ਸਿੰਘ, ਮੁੱਖ ਅਧਿਆਪਕ, ਰਾਏਪੁਰ ਕਲਾਂ | 2500 |
| 17. ਸੁਖਵੀਰ ਸਿੰਘ ਧਾਮੀ, ਮੁਹਾਲੀ | 2500 |
| 18. ਸਤਬੀਰ ਸਿੰਘ ਪੁੱਤਰ ਫ਼ੱਗਾ ਸਿੰਘ ਸੈਂਪਲੀ, (ਫ਼ਤਹਿਗੜ੍ਹ ਸਾਹਿਬ) | 2500 |
| 19. ਜਰਨੈਲ ਕ੍ਰਾਂਤੀ, ਸ਼ਹੀਦ ਭਗਤ ਸਿੰਘ, ਲਾਇਬਰੇਰੀ ਬਲੌਂਗੀ, (ਮੁਹਾਲੀ) | 2500 |
| 20. ਕੁਲਵਿੰਦਰ ਮਾਵੀ, ਮੁਹਾਲੀ | 2500 |
| 21. ਤੇਜਿੰਦਰ ਸਿੰਘ ਐੱਮ.ਡੀ. ਮੁਹਾਲੀ | 2500 |
| 22. ਇਕਾਈ ਅਬੋਹਰ | 2500 |
| 23. ਕੁਲਜੀਤ ਡੰਗਰਖੇੜਾ, ਮੁਕੇਸ਼ ਅਬੋਹਰ | 2500 |
| 24. ਡਾ. ਹੇਮ ਕਿਰਨ, ਰੋਪੜ | 2500 |
| 25. ਬਘੇਲ ਸਿੰਘ, ਸਨਸਿਟੀ, ਰੋਪੜ | 2500 |
| 26. ਪਰਮਜੀਤ ਸਿੰਘ ਲੱਖੇਵਾਲ (ਰੋਪੜ) | 2500 |
| 27. ਰਣਬੀਰ ਸਿੰਘ ਕੰਗ, ਮੁਹਾਲੀ | 2500 |
| 28. ਗੁਰਸ਼ਰਨ ਸਿੰਘ ਬਾਜਵਾ, ਚੰਡੀਗੜ੍ਹ | 2500 |
| 29. ਸ਼੍ਰੀਮਤੀ ਰਚਨ ਕੌਰ ਪਤਨੀ ਮਰਹੂਮ ਲਾਭ ਸਿੰਘ ਸੁਤੰਤਰਤਾ ਸੈਨਾਨੀ ਪੜੌਲ (ਮੁਹਾਲੀ) | 2500 |
| 30. ਐਡਵੋਕੇਟ ਹਰਨੇਕ ਸਿੰਘ ਦੀਵਾਨਾ, ਚੰਡੀਗੜ੍ਹ | 2500 |
| 31. ਸ਼੍ਰੀਮਤੀ ਸੁਰਿੰਦਰ ਕੌਰ ਮੁੱਖ ਅਧਿਆਪਕਾ, ਮਹਿੰਦਰ ਸਿੰਘ, ਸ਼੍ਰੀਮਤੀ ਸੁਰਿੰਦਰ ਕੌਰ, ਸ਼੍ਰੀਮਤੀ ਰਵਨੀਤ ਕੌਰ, ਗੁਲਸ਼ਨ ਕੁਮਾਰ, ਸ.ਸ. ਸਕੂਲ ਪੜਾਵ (ਮੁਹਾਲੀ) | 2500 |
| 32. ਉੱਤਮ ਸਿੰਘ ਤੇ ਬਿਮਲਾ ਅਰੋੜਾ, ਬਠਿੰਡਾ | 2500 |
| 33. ਬਖ਼ਸ਼ੀ ਰਾਮ, ਬੈਰਸਾਲ ਕਲਾਂ (ਲੁਧਿਆਣਾ) | 2500 |
| 34. ਰਾਮ ਸਿੰਘ ਨਿਰਮਾਣ, ਚੁੱਘੇ ਕਲਾਂ (ਬਠਿੰਡਾ) | 2500 |
| 35. ਲੈਕਚਰਾਰ ਗੁਰਚਰਨ ਸਿੰਘ, ਬਠਿੰਡਾ | 2500 |
| 36. ਬੂਟਾ ਸਿੰਘ, ਵੇਰਕਾ ਮਿਲਕ ਪਲਾਂਟ, ਬਠਿੰਡਾ | 2500 |
| 37. ਹਾਕਮ ਸਿੰਘ, ਜੀ.ਟੀ.ਬੀ.ਨਗਰ, ਬਠਿੰਡਾ | 2500 |
| 38. ਗੁਰਮੇਲ ਸਿੰਘ, ਕਾਲ ਝਰਾਣੀ (ਬਠਿੰਡਾ) | 2500 |
| 39. ਤਾਰੀ ਅਟਵਾਲ, ਬਰਮਿੰਘਮ | 2500 |
| 40. ਨਿਰਵੈਰ ਸਿੰਘ, ਹਰਬੰਸ ਕੌਰ, ਯੂ.ਕੇ. | 2500 |
| 41. ਦਿਲਬਾਗ ਸਿੰਘ ਚਾਹਲ, ਘੁਮਰਘਰਾਟ (ਮੂਨਕ) | 2500 |
| 42. ਐਡਵੋਕੇਟ ਹਰਿੰਦਰ ਲਾਲੀ, ਸੁਨਾਮ | 2500 |
| 43. ਇਕਾਈ ਮਾਛੀਵਾੜਾ | 2500 |
| 44. ਸਮੂਹ ਮੈਂਬਰ ਇਕਾਈ ਮਨਿਆਣਾ | 2500 |
| 45. ਬਲਵਿੰਦਰ ਸਿੰਘ, ਸੁਰਜੀਤ ਸਿੰਘ, ਮਨਿਆਣਾ | 2500 |
| 46. ਪ੍ਰਿੰਸੀਪਲ ਗੁਰਮੀਤ ਕੌਰ, ਜਸਵੀਰ ਯੂ.ਕੇ. | 2500 |

**ਯੂਨਾਈਟਡ ਇੰਡੀਆ ਇੰਸ਼ੋਰੈਂਸ ਕੰਪਨੀ ਵੱਲੋਂ ਬਲਦੇਵ ਸਿੰਘ ਬਠਿੰਡਾ ਰਾਹੀਂ ਸੀਰੀਅਲ ਲਈ ਆਈ ਸਹਾਇਤਾ :**

| | |
|---|---|
| 1. ਬਲਵਿੰਦਰ ਸਿੰਘ ਡੀ.ਐੱਮ. ਬਠਿੰਡਾ | 500 |
| 2. ਐੱਚ.ਕੇ. ਕਪੂਰ, ਬ੍ਰਾਂਚ ਮੈਨੇਜਰ, ਬਠਿੰਡਾ | 500 |
| 3. ਬਲਦੇਵ ਸਿੰਘ, ਬ੍ਰਾਂਚ ਮੈਨੇਜਰ, ਬਾਘਾ ਪੁਰਾਣਾ | 500 |
| 4. ਜੇ.ਐੱਸ.ਗੀਤ, ਬ੍ਰਾਂਚ ਮੈਨੇਜਰ ਰਾਮਪੁਰਾ ਫੂਲ | 500 |
| 5. ਪੀ.ਐੱਲ.ਢੀਂਗਰਾ, ਬ੍ਰਾਂਚ ਮੈਨੇਜਰ, ਮਾਨਸਾ | 500 |
| 6. ਬੀ.ਬੀ. ਵਰਮਾ ਬ੍ਰਾਂਚ ਮੈਨੇਜਰ, ਮਲੋਟ | 500 |
| 7. ਗੋਬਿੰਦ ਅਗਰਵਾਲ, ਰਿਜ਼ਨਲ ਆਫਿਸ, ਲੁਧਿਆਣਾ | 500 |
| 8. ਰਮੇਸ਼ ਗੋਇਲ, ਬ੍ਰਾਂਚ ਮੈਨੇਜਰ, ਤਲਵੰਡੀ ਸਾਬੋ | 500 |
| 9. ਬਲਦੇਵ ਸਿੰਘ, ਐਡਮਨ ਅਫ਼ਸਰ, ਬਠਿੰਡਾ | 500 |

**ਸੁਸਾਇਟੀ ਲਈ ਸਹਾਇਤਾ**

| | |
|---|---|
| 1. ਡਾ. ਚੰਨਣ ਸਿੰਘ ਚੀਮਾ, ਨਰਿੰਦਰ ਸਿੰਘ, ਕਮਲਜੀਤ ਸਿੰਘ, ਮਾਨੀ ਸਿੰਘ, ਕੈਨੇਡਾ | 5800 |
| 2. ਚੰਨਣ ਵਾਂਦਰ, ਬਾਪੂ ਦਲੀਪ ਸਿੰਘ ਦੀ ਯਾਦ 'ਚ | 4000 |
| 3. ਮਾ. ਪਰਮਵੇਦ ਸੰਗਰੂਰ, ਮਾਤਾ ਛੋਟੋ ਦੀ ਯਾਦ 'ਚ | 1000 |
| 4. ਗਣਪਤ ਰਾਮ ਅਬੋਹਰ, ਬੇਟੀ ਦੇ ਵਿਆਹ 'ਤੇ | 500 |
| 5. ਬਲਤੇਜ ਵਾਂਦਰ, ਬੇਟੇ ਦੇ ਬਬਲ ਜਨਮਦਿਨ 'ਤੇ | 500 |
| 6. ਕਾਮਰੇਡ ਹੇਮ ਰਾਜ ਭਦੌੜ, ਬੇਟੇ ਦੇ ਵਿਆਹ 'ਤੇ | 500 |
| 7. ਅਵਤਾਰ ਸਿੰਘ ਲੁਧਿਆਣਾ | 105 |
| 8. ਸਰਦੂਲ ਸਿੰਘ, ਗਾਗੋਵਾਲ, ਮਾਨਸਾ | 100 |

**ਮੈਗਜ਼ੀਨ ਲਈ ਸਹਾਇਤਾ :**

| | |
|---|---|
| 1. ਕਮਲਜੀਤ ਸਿੰਘ ਲੌਂਗੋਵਾਲ, ਬੇਟੇ ਦੇ ਜਨਮਦਿਨ 'ਤੇ | 500 |
| 2. ਭੁਪਿੰਦਰ ਕੁਮਾਰ ਰਾਣੀਆ, ਨਿਹਾਲ ਖੇੜਾ ਛੋਟੇ ਭਰਾ ਦੇ ਵਿਆਹ ਦੀ ਖ਼ੁਸ਼ੀ 'ਚ | 500 |

## ਪੇਸ਼ ਕਦਮੀਆਂ

**ਜ਼ੋਨ ਫਾਜ਼ਿਲਕਾ : ਇਕਾਈ ਮੁਕਤਸਰ-ਲੱਖੇਵਾਲੀ :**

### ਮਾਘੀ ਮੇਲੇ ਤੇ ਤਿੰਨ ਦਿਨਾਂ ਤਰਕਸ਼ੀਲ ਨਾਟਕ ਮੇਲਾ

ਇਕਾਈ ਦੀ ਪਹਿਲ ਕਦਮੀ ਤੇ ਜ਼ੋਨ ਫਾਜ਼ਿਲਕਾ ਤੇ ਗੁਰੂਹਰਸਹਾਏ, ਮਲੋਟ ਤੇ ਅਬੋਹਰ ਇਕਾਈਆਂ ਦੇ ਸਹਿਯੋਗ ਨਾਲ ਮਾਘੀ ਮੇਲੇ ਤੇ ਤਿੰਨ ਦਿਨਾਂ ਨਾਟਕ ਮੇਲਾ ਲਗਾਇਆ ਗਿਆ ਜਿਸ ਵਿੱਚ ਚੇਤਨਾ ਕਲਾ ਕੇਂਦਰ ਬਰਨਾਲਾ, ਚੰਡੀਗੜ੍ਹ ਸਕੂਲ ਆਫ਼ ਡਰਾਮਾ ਤੇ ਅਦਾਕਾਰ ਮੰਚ ਮੁਹਾਲੀ ਵੱਲੋਂ ਲਗਾਤਾਰ ਤਿੰਨ ਦਿਨ ਨਾਟਕ ਖੇਡੇ ਗਏ। ਲੋਕ ਸੰਗੀਤ ਮੰਡਲੀ ਜੀਦਾ ਦੇ ਕਲਾਕਾਰਾਂ ਵੱਲੋਂ ਗੀਤ ਸੰਗੀਤ ਦਾ ਪ੍ਰੋਗਰਾਮ ਪੇਸ਼ ਕੀਤਾ ਗਿਆ ਜਦਕਿ ਸੁਖਦੇਵ ਮਲੂਕਪੁਰਾ ਵੱਲੋਂ ਜਾਦੂ ਦੇ ਸ਼ੋਅ ਤੇ ਚੇਤਨਾ ਕਲਾ ਕੇਂਦਰ ਡੋਹਕ ਦੇ ਕਲਾਕਾਰਾਂ ਵੱਲੋਂ ਕੋਰੀਓਗ੍ਰਾਫ਼ੀਆਂ ਪੇਸ਼ ਕੀਤੀਆਂ ਗਈਆਂ। ਹਰਵਿੰਦਰ ਦੀਵਾਨਾ ਦੀ ਨਿਰਦੇਸ਼ਨਾ ਹੇਠ ਖੇਡੇ ਗਏ ਪਾਲੀ ਭੁਪਿੰਦਰ ਸਿੰਘ ਦੇ ਲਿਖੇ ਨਾਟਕ 'ਮੈਂ ਫਿਰ ਆਵਾਂਗਾ', ਗੁਰਸ਼ਰਨ ਭਾਅ ਜੀ ਦੇ ਨਾਟਕ 'ਨਵਾਂ ਜਨਮ' ਤੇ ਤਮਾਸ਼ਾ ਮੋਟਿਆਂ ਦਾ ਤੇ ਅਦਾਕਾਰ ਮੰਚ ਮੁਹਾਲੀ ਵੱਲੋਂ ਡਾ.ਸਾਹਿਬ ਸਿੰਘ ਦੀ ਨਿਰਦੇਸ਼ਨਾ ਹੇਠ ਖੇਡੇ ਗਏ ਨਾਟਕ 'ਜ਼ਖ਼ਮੀ ਖ਼ੰਭਾਂ ਦੀ ਪ੍ਰਵਾਜ਼' ਨੇ ਦਰਸ਼ਕਾਂ ਦਾ ਮਨ ਮੋਹ ਲਿਆ। ਦਰਸ਼ਕਾਂ ਨੂੰ ਸੰਬੋਧਨ ਕਰਨ ਲਈ ਸੂਬਾਈ ਮੁਖੀ ਰਾਜਿੰਦਰ ਭਦੌੜ, ਡਾ.ਬਲਜਿੰਦਰ ਸੇਖੋਂ ਕੈਨੇਡਾ ਵਿਸ਼ੇਸ਼ ਰੂਪ 'ਚ ਪਹੁੰਚੇ। ਮੇਲੇ ਦੀ ਸਫ਼ਲਤਾ ਲਈ ਗੁਰੂਹਰਸਹਾਏ ਇਕਾਈ ਦੇ ਆਗੂਆਂ ਰਣਜੀਤ ਮੋਠਾਂਵਾਲੀ ਤੇ ਪ੍ਰਵੀਨ ਜੰਡਵਾਲਾ ਨੇ ਵਿਸ਼ੇਸ਼ ਰੂਪ 'ਚ ਯੋਗਦਾਨ ਪਾਇਆ। ਜਦਕਿ ਪਿੰਡ ਖ਼ੋਖ਼ਰ ਤੋਂ ਗੁਰਮੀਤ ਭਲਵਾਨ, ਚੂਹੜ ਭਲਵਾਨ, ਅੰਗਰੇਜ਼ ਸਿੰਘ ਮੰਦਰ, ਮਾਸਟਰ ਪਰਮਿੰਦਰ ਤੋਂ ਇਲਾਵਾ ਮਲੋਟ ਇਕਾਈ ਦੇ ਬਿੰਦਰ ਖ਼ਿਓਵਾਲੀ, ਰਮੇਸ਼ ਅਰਨੀਵਾਲਾ, ਕੁਲਦੀਪ ਕਰਮਗੜ੍ਹ, ਅਬੋਹਰ ਇਕਾਈ ਦੇ ਜਗਦੀਸ਼ ਕਿੱਕਰ ਖੇੜ੍ਹਾ, ਜ਼ੋਨ ਪ੍ਰਧਾਨ ਕੁਲਜੀਤ ਡੰਗਰਖੇੜ੍ਹਾ ਤੇ ਮੁਕਤਸਰ ਲੱਖੇਵਾਲੀ ਇਕਾਈ ਦੇ ਪਰਮਜੀਤ ਗੁਰੂਸਰ, ਬਲਦੇਵ ਲੱਧੂਵਾਲਾ, ਗੁਰਦੀਪ ਕੋਟਭਾਈ, ਬਲਜੀਤ ਚਾਵਲਾ, ਬੂਟਾ ਸਿੰਘ ਵਾਕਫ਼, ਕੇ.ਸੀ. ਰੁਪਾਣਾ, ਦੀਪਕ ਸੋਨੀ ਨੇ ਨਾਟਕ ਮੇਲੇ ਦੀ ਸਫ਼ਲਤਾ ਲਈ ਜੀਅ ਜਾਨ ਨਾਲ ਯੋਗਦਾਨ ਪਾਇਆ। ਤਿੰਨੇ ਦਿਨ ਤਰਕਸ਼ੀਲ ਸਾਹਿਤ ਦੀ ਸਟਾਲ ਤੋਂ ਸਾਹਿਤ ਖਰੀਦਣ ਤੇ 'ਤਰਕਸ਼ੀਲ' ਮੈਗਜ਼ੀਨ ਦੇ ਚੰਦੇ ਭਰਨ 'ਚ ਭਰਵੀਂ ਰੁਚੀ ਦਿਖਾਈ। ਮੰਚ ਸੰਚਾਲਨ ਦੀ ਜ਼ਿੰਮੇਵਾਰੀ ਰਾਮ ਸਵਰਨ ਲੱਖੇਵਾਲੀ ਨੇ ਨਿਭਾਈ।

**ਕੇ.ਸੀ. ਰੁਪਾਣਾ**

**ਇਕਾਈ ਸੰਗਰੂਰ : ਤਰਕਸ਼ੀਲ ਪ੍ਰੋਗਰਾਮਾਂ ਦੀ ਲੜੀ :** 8 ਨਵੰਬਰ ਨੂੰ ਇਸ ਇਕਾਈ ਵੱਲੋਂ ਜਿਲ੍ਹੇ ਦੀ ਵਿਗਿਆਨਕ ਪ੍ਰਦਰਸ਼ਨੀ ਸਮੇਂ ਸੰਗਰੂਰ ਦੇ ਸਰਕਾਰੀ ਕੰਨਿਆ ਸੈਕੰਡਰੀ ਸਕੂਲ ਵਿੱਚ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ, ਜਿਸ ਦੀ ਸ਼ੁਰੂਆਤ ਜਿਲ੍ਹਾ ਸਿੱਖਿਆ ਅਫ਼ਸਰ (ਸ) ਸ਼੍ਰੀਮਤੀ ਬਲਵੰਤ ਕੌਰ ਨੇ ਸ਼ਮਾ ਰੌਸ਼ਨ ਕਰਕੇ ਕੀਤੀ। ਕ੍ਰਿਸ਼ਨ ਸਿੰਘ ਵੱਲੋਂ ਜਾਦੂ ਦੇ ਟ੍ਰਿਕ ਵਿਖਾਏ ਗਏ ਤੇ ਮਾਸਟਰ ਪਰਮਵੇਦ ਨੇ ਆਪਣੀ ਭਾਵਪੂਰਤ ਤਕਰੀਰ ਰਾਹੀਂ ਵਿਗਿਆਨਕ ਸੋਚ ਅਪਨਾਉਣ ਲਈ ਪ੍ਰੇਰਿਆ। ਪ੍ਰੋਗਰਾਮ 'ਚ ਮਾਸਟਰ ਸੁਰਜੀਤ ਸਿੰਘ ਭੱਠਲ ਦਾ ਵੀ ਭਰਵਾਂ ਸਹਿਯੋਗ ਸੀ।

**ਬਡਰੁੱਖਾਂ ਸਕੂਲ ਪ੍ਰੋਗਰਾਮ :** 15 ਨਵੰਬਰ ਨੂੰ ਬਢਰੁੱਖਾਂ ਦੇ ਸਰਕਾਰੀ ਸੈਕੰਡਰੀ ਸਕੂਲ ਵਿੱਚ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ। ਮਾਸਟਰ ਸੁਰਜੀਤ ਸਿੰਘ ਭੱਠਲ, ਮਾ. ਪਰਮਵੇਦ ਤੇ ਲੈਕਚਰਾਰ ਗੁਰਤੇਜ ਸਿੰਘ ਤੇ ਆਧਾਰਿਤ ਤਰਕਸ਼ੀਲ ਟੀਮ ਨੇ ਜਾਦੂ ਦੇ ਟ੍ਰਿਕ ਵਿਖਾਏ ਤੇ ਤਰਕਸ਼ੀਲ ਵਿਚਾਰਧਾਰਾ ਦੀ ਸਾਰਥਿਕਤਾ ਤੇ ਚਾਨਣਾ ਪਾਇਆ। ਪ੍ਰੋਗਰਾਮ ਦੀ ਸਫ਼ਲਤਾ ਦੀ ਲਈ ਸਕੂਲ ਦੇ ਪ੍ਰਿੰਸੀਪਲ ਸ਼ੇਰ ਸਿੰਘ ਨੇ ਸਾਰਿਆਂ ਦਾ ਧੰਨਵਾਦ ਕੀਤਾ।

**ਸਕੂਲ ਪ੍ਰੋਗਰਾਮ :** ਦਸੰਬਰ ਦੇ ਮਹੀਨੇ ਵਿੱਚ ਇਸ ਇਕਾਈ ਵੱਲੋਂ ਸਰਕਾਰੀ ਮਿਡਲ ਸਕੂਲ ਖ਼ੇੜੀ ਚੰਦਵਾ ਵਿਖੇ ਪ੍ਰੋਗਰਾਮ ਪੇਸ਼ ਕੀਤਾ ਗਿਆ। ਮਾ. ਪਰਮਵੇਦ, ਕ੍ਰਿਸ਼ਨ ਸਿੰਘ ਦੁੱਗਾਂ ਤੇ ਮਾ. ਸੁਰਜੀਤ ਸਿੰਘ ਭੱਠਲ ਵੱਲੋਂ ਜਾਦੂ ਦੇ ਟ੍ਰਿਕਾਂ, ਗੀਤਾਂ ਤੇ ਤਕਰੀਰਾਂ ਰਾਹੀਂ ਤਰਕਸ਼ੀਲ ਸੋਚ ਅਪਨਾਉਣ ਲਈ ਪ੍ਰੇਰਿਆ ਗਿਆ। ਸਕੂਲ ਦੇ ਮੁਖ਼ੀ ਕੁਲਦੀਪ ਸਿੰਘ ਨੇ ਸਹਿਯੋਗ ਲਈ ਸਭ ਦਾ ਧੰਨਵਾਦ ਕੀਤਾ ਤੇ ਜੀ ਆਇਆਂ ਨੂੰ ਕਿਹਾ।

**ਐੱਨ.ਐੱਸ.ਐੱਸ. ਕੈਂਪ 'ਚ ਪ੍ਰੋਗਰਾਮ :** 26 ਦਸੰਬਰ ਨੂੰ ਸੰਗਰੂਰ ਤੇ ਮਲੇਰ ਕੋਟਲਾ ਇਕਾਈਆਂ ਵੱਲੋਂ ਸਾਂਝੇ ਤੌਰ ਤੇ ਮਾਸਟਰ ਪਰਮਵੇਦ, ਕ੍ਰਿਸ਼ਨ ਸਿੰਘ ਦੁੱਗਾਂ ਤੇ ਡਾ.ਮਜੀਦ ਆਜ਼ਾਦ ਤੇ ਆਧਾਰਿਤ ਤਰਕਸ਼ੀਲ ਟੀਮ ਵੱਲੋਂ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਭੋਗੀਵਾਲ 'ਚ ਲੱਗੇ ਐੱਨ.ਐੱਸ.ਐੱਸ. ਕੈਂਪ ਦੌਰਾਨ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ। ਕ੍ਰਿਸ਼ਨ ਸਿੰਘ ਦੁੱਗਾਂ ਵੱਲੋਂ ਜਾਦੂ ਦੇ ਖ਼ੇਲ ਵਿਖਾਏ ਗਏ ਤੇ ਜਾਦੂ ਨਾਲ ਜੁੜੇ ਭਰਮ ਭੁਲੇਖ਼ੇ ਦੂਰ ਕੀਤੇ ਗਏ। ਮਾ. ਪਰਮਵੇਦ ਨੇ ਕੈਂਪ 'ਚ ਹਾਜ਼ਰ ਵਿਦਿਆਰਥੀਆਂ ਤੇ ਅਧਿਆਪਕਾਂ ਨੂੰ ਸਮਾਜ 'ਚ ਪਾਏ ਜਾਂਦੇ ਅੰਧ ਵਿਸ਼ਵਾਸਾਂ ਤੇ ਖ਼ਾਤਮੇ ਲਈ ਅੱਗੇ ਆਉਣ ਲਈ ਕਿਹਾ। ਪਿੰਡ ਦੇ ਸਰਪੰਚ ਕੇਵਲ ਸਿੰਘ, ਬਾਲੇਆਲ ਪਿੰਡ ਦੇ ਸਰਪੰਚ ਅਮਰਜੀਤ ਸਿੰਘ, ਪੰਚ ਕਰਤਾਰ ਸਿੰਘ, ਕੈਂਪ ਇੰਚਾਰਜ ਮੇਵਾ



ਸਿੰਘ, ਸਕੂਲ ਦੇ ਪ੍ਰਿੰਸੀਪਲ ਮੇਜਰ ਇੰਦਰ ਸਿੰਘ ਨੇ ਵੀ ਕੈਂਪ ਦੌਰਾਨ ਆਪਣੀ ਹਾਂ ਪੱਖੀ ਭੂਮਿਕਾ ਨਿਭਾਈ। ਕੈਂਪਰ ਪਵਨਦੀਪ ਕੌਰ, ਸੁਰਿੰਦਰ ਸਿੰਘ ਨੇ ਕੈਂਪ 'ਚ ਸ਼ਾਮਲ ਵਿਦਿਆਰਥੀਆਂ ਤੇ ਮਹਿਮਾਨਾਂ ਨੂੰ ਜੀ ਆਇਆਂ ਨੂੰ ਕਿਹਾ ਤੇ ਧੰਨਵਾਦ ਕੀਤਾ। ਤਰਕਸ਼ੀਲਾਂ ਵੱਲੋਂ ਤਰਕਸ਼ੀਲ ਸਾਹਿਤ ਦੀ ਸਟਾਲ ਵੀ ਲਗਾਈ ਗਈ।

**ਅਕੋਈ ਸਕੂਲ 'ਚ ਪ੍ਰੋਗਰਾਮ :** ਇਕਾਈ ਦੀ ਤਿੰਨ ਮੈਂਬਰੀ ਤਰਕਸ਼ੀਲ ਟੀਮ ਲੈਕਚਰਾਰ ਕ੍ਰਿਸ਼ਨ ਸਿੰਘ ਦੁੱਗਾਂ, ਮਾਸਟਰ ਪਰਮਵੇਦ ਤੇ ਸੁਰਜੀਤ ਸਿੰਘ ਭੱਠਲ ਵੱਲੋਂ ਸਰਕਾਰੀ ਐਲੀਮੈਂਟਰੀ ਸਕੂਲ ਅਕੋਈ ਵਿਖੇ ਪ੍ਰੋਗਰਾਮ ਪੇਸ਼ ਕੀਤਾ ਗਿਆ। ਤਰਕਸ਼ੀਲਾਂ ਨੇ ਜਾਦੂ ਦੇ ਖ਼ੇਲ ਵਿਖਾ ਕੇ ਵਿਦਿਆਰਥੀਆਂ ਦਾ ਮਨੋਰੰਜਨ ਕੀਤਾ ਤੇ ਅੰਧ ਵਿਸ਼ਵਾਸਾਂ ਤੋਂ ਦੂਰ ਰਹਿਣ ਲਈ ਪ੍ਰੇਰਿਆ। ਸਵਾਲਾਂ-ਜਵਾਬਾਂ ਦੇ ਸੈਸ਼ਨ ਵਿੱਚ ਕਾਮਿਨੀ ਦੇਵੀ, ਅਮਰਜੀਤ ਕੌਰ, ਹੈੱਡ ਟੀਚਰ ਪਰਮਜੀਤ ਕੌਰ, ਗੁਰਮੀਤ ਕੌਰ, ਸੁਖਜਿੰਦਰ ਕੌਰ, ਸਵਰਨਜੀਤ ਕੌਰ, ਪਰਮਜੀਤ ਕੌਰ, ਗੁਰਚਰਨ ਸਿੰਘ, ਸਤਿੰਦਰਪਾਲ ਸਿੰਘ ਆਦਿ ਅਧਿਆਪਕਾਂ ਨੇ ਹਿਸਾ ਲਿਆ। ਸਕੂਲ ਮੁਖ਼ੀ ਦਲਜੀਤ ਸਿੰਘ ਨੇ ਪ੍ਰੋਗਰਾਮ ਦੀ ਸਫ਼ਲਤਾ ਲਈ ਭਰਵਾਂ ਸਹਿਯੋਗ ਦਿੱਤਾ ਤੇ ਮਾਸਟਰ ਗੁਰਚਰਨ ਸਿੰਘ ਨੇ ਸਾਰਿਆਂ ਦਾ ਧੰਨਵਾਦ ਕੀਤਾ।

**ਸੈਮੀਨਾਰ :** 9 ਫਰਵਰੀ 09 ਨੂੰ 'ਮਨੁੱਖ਼ ਦਾ ਵਿਚਾਰਧਾਰਕ ਵਿਕਾਸ' ਵਿਸ਼ੇ ਤੇ ਸੈਮੀਨਾਰ ਕਰਵਾਇਆ ਗਿਆ। ਸੈਮੀਨਾਰ ਦੇ ਮੁੱਖ਼ ਬੁਲਾਰੇ ਰਾਜਪਾਲ ਸਿੰਘ ਨੇ ਮਨੁੱਖ਼ੀ ਵਿਕਾਸ ਸਬੰਧੀ ਵਿਸਥਾਰ ਨਾਲ ਵਿਚਾਰ ਪੇਸ਼ ਕੀਤੇ। ਬਹਿਸ 'ਚ ਹਿਸਾ ਲੈਂਦੇ ਹੋਏ ਤਰਸੇਮ ਲਾਲ, ਹਰਦੇਵ ਰਾਠੀ, ਅਮਰੀਕ ਖ਼ੋਖ਼ਰ, ਡਾ. ਅਵਤਾਰ ਸਿੰਘ ਢੀਂਡਸਾ, ਸਾਹਿਬ ਸਿੰਘ, ਕ੍ਰਿਸ਼ਨ ਸਿੰਘ ਸਵਰਨਜੀਤ ਸਿੰਘ ਨੇ ਹਿੱਸਾ ਲਿਆ। ਸੈਮੀਨਾਰ ਦੌਰਾਨ ਗੁਰਸੇਵਕ ਸਿੰਘ, ਸੁਰਜੀਤ ਭੱਠਲ, ਜੰਟਾ ਸਿੰਘ ਤੇ ਮੇਜਰ ਸਿੰਘ ਉੱਪਲੀ ਨੇ ਇਨਕਲਾਬੀ ਗੀਤਾਂ ਨਾਲ ਆਪਣੀ ਹਾਜ਼ਰੀ ਲਗਵਾਈ। ਸੈਮੀਨਾਰ ਵਿੱਚ ਪਟਿਆਲਾ ਇਕਾਈ ਦੇ ਸੁਖਵਿੰਦਰ ਸਿੰਘ ਤੇ ਭਵਾਨੀ ਖੇੜਾ ਇਕਾਈ ਤੋਂ ਸਵਰਨ ਸਿੰਘ ਪਟਵਾਰੀ ਨੇ ਵੀ ਸ਼ਮੂਲੀਅਤ ਕੀਤੀ।

**ਮਾਸਟਰ ਪਰਮਵੇਦ**

**ਇਕਾਈ ਲੌਂਗੋਵਾਲ : ਸੈਮੀਨਾਰ :** ਇਸ ਇਕਾਈ ਦੀ ਪ੍ਰੇਰਨਾ ਨਾਲ ਸ਼ਹੀਦ ਊਧਮ ਸਿੰਘ ਦੇ ਜਨਮ ਦਿਵਸ ਤੇ 26 ਦਸੰਬਰ 08 ਨੂੰ ਸ਼ਹੀਦ ਊਧਮ ਸਿੰਘ ਮੈਮੋਰੀਅਲ ਕਲੱਬ ਵੱਲੋਂ ਸ਼ਾਹਪੁਰ ਕਲਾਂ ਵੱਲੋਂ ਪਿੰਡ ਵਿੱਚ ਸੈਮੀਨਾਰ ਆਯੋਜਿਤ ਕੀਤਾ ਗਿਆ। ਸੈਮੀਨਾਰ ਦੇ ਮੁੱਖ ਬੁਲਾਰੇ ਇਤਿਹਾਸ ਵਿਭਾਗ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਮੁਖ਼ੀ ਡਾ. ਨਵਤੇਜ ਸਿੰਘ ਤੇ ਮਾਰਕਸੀ ਚਿੰਤਕ ਡਾ. ਭੀਮਇੰਦਰ ਸਿੰਘ ਸਨ। ਸੈਮੀਨਾਰ ਦੌਰਾਨ ਤਰਕਸ਼ੀਲ ਆਗੂ ਬਲਵੀਰ ਚੰਦ ਲੌਂਗੋਵਾਲ, ਜੁਝਾਰ ਸਿੰਘ, ਸੀ.ਪੀ.ਆਈ. (ਐੱਮ.ਐੱਲ.) ਲਿਬਰੇਸ਼ਨ ਦੇ ਆਗੂ ਹਰਭਗਵਾਨ ਭੀਖ਼ੀ, ਭਾਕਿਯੂ ਉਗਰਾਹਾਂ ਦੇ ਆਗੂ ਜਸਵੰਤ ਸਿੰਘ ਤੋਲਾਵਾਲ ਨੇ ਵੀ ਆਪਣੇ ਵਿਚਾਰ ਰੱਖੇ। ਸੈਮੀਨਾਰ ਦੀ ਸਫ਼ਲਤਾ ਲਈ ਚਮਕੌਰ ਸਿੰਘ ਸ਼ਾਹਕੋਟ ਦਾ ਵਿਸ਼ੇਸ਼ ਸਹਿਯੋਗ ਰਿਹਾ। ਗੁਰਮੀਤ ਸਿੰਘ ਸ਼ਾਹਕੋਟ ਨੇ ਮੰਚ ਸੰਚਾਲਨ ਕਰਨ ਦੇ ਨਾਲ-ਨਾਲ ਜਾਦੂ ਦੇ ਖ਼ੇਲ ਵੀ ਵਿਖਾਏ। ਪਿੰਡ ਦੇ ਸਰਪੰਚ ਲੀਲਾ ਸਿੰਘ ਨੇ ਸੈਮੀਨਾਰ ਦੀ ਸਫ਼ਲਤਾ ਲਈ ਸਾਰਿਆਂ ਦਾ ਧੰਨਵਾਦ ਕੀਤਾ।

**ਗੁਰਮੀਤ ਸਿੰਘ ਸ਼ਾਹਪੁਰ**

**ਨਾਟਕ ਮੇਲਾ ਕਿਲਾ ਭਰੀਆ :** ਇਸ ਇਕਾਈ ਦੀ ਪ੍ਰੇਰਨਾ ਤੇ ਅਗਵਾਈ ਨਾਲ ਸ਼ਹੀਦ ਭਗਤ ਸਿੰਘ ਸਪੋਰਟਸ ਅਤੇ ਵੈੱਲਫੇਅਰ ਕਲੱਬ ਕਿਲਾ ਭਰੀਆ ਵੱਲੋਂ ਪਿੰਡ ਦੀ ਅਨਾਜ ਮੰਡੀ 'ਚ ਤਰਕਸ਼ੀਲ ਨਾਟਕ ਮੇਲਾ ਕਰਵਾਇਆ ਗਿਆ ਜਿਸ ਵਿੱਚ ਚੇਤਨਾ ਕਲਾ ਕੇਂਦਰ ਬਰਨਾਲਾ ਦੀ ਨਾਟਕ ਟੀਮ ਵੱਲੋਂ ਹਰਵਿੰਦਰ ਦੀਵਾਨਾ ਦੀ ਨਿਰਦੇਸ਼ਨਾ ਹੇਠ 'ਮਿੱਟੀ ਰੁਦਨ ਕਰੇ' ਤੇ 'ਛਿਪਣ ਤੋਂ ਪਹਿਲਾਂ' ਸਫ਼ਲਤਾ ਪੂਰਵਕ ਖੇਡੇ ਗਏ। ਨਾਟਕ ਟੀਮ ਵੱਲੋਂ ਕੋਰੀਓਗ੍ਰਾਫ਼ੀ ਧੀ ਦੀ ਪੁਕਾਰ ਵੀ ਵਿਖਾਈ ਗਈ। ਸ਼ਹੀਦ ਭਾਈ ਮਤੀ ਦਾਸ ਸੀਨੀਅਰ ਸੈਕੰਡਰੀ ਸਕੂਲ ਲੌਂਗੋਵਾਲ ਦੇ ਵਿਦਿਆਰਥੀਆਂ ਵੱਲੋਂ ਸੁਖਪਾਲ ਸਿੰਘ ਦੀ ਨਿਰਦੇਸ਼ਨਾ ਹੇਠ ਕੋਰੀਓਗ੍ਰਾਫ਼ੀਆਂ 'ਫ਼ਾਂਸੀ', 'ਕਮੀਆਂ ਦਾ ਵਿਹੜਾ' ਅਤੇ ਸਰਫ਼ਰੋਸ਼ੀ ਦੀ ਤਮੰਨਾ ਪੇਸ਼ ਕੀਤੀਆਂ ਗਈਆਂ। ਮੇਲੇ 'ਚ ਮੁੱਖ਼ ਬੁਲਾਰੇ ਵਜੋਂ ਬਲਵੀਰ ਚੰਦ ਲੌਂਗੋਵਾਲ ਨੇ ਆਪਣੇ ਵਿਚਾਰ ਪੇਸ਼ ਕੀਤੇ। ਪਿੰਡ ਦੇ ਸਰਪੰਚ ਗੁਰਸੇਵਕ ਸਿੰਘ, ਕਲੱਬ ਦੇ ਸਕੱਤਰ ਜਿੰਦਰ ਸਿੰਘ ਤੇ ਦੂਸਰੇ ਆਗੂਆਂ ਮਲਕੀਤ ਮੀਤ, ਕੁਲਦੀਪ ਸਿੰਘ, ਸਪਿੰਦਰ ਸਿੰਘ, ਗੁਰਪ੍ਰੀਤ ਸਿੰਘ, ਸੁਖਪਾਲ ਸਿੰਘ, ਮਹਿੰਦਰ ਸਿੰਘ ਮਿੰਦੀ, ਕ੍ਰਿਸ਼ਨ ਸਿੰਘ, ਗੁਰਦੀਪ ਮਾਨ, ਨਛੱਤਰ ਸਿੰਘ, ਤੇਜਾ ਸਿੰਘ, ਚਰਨਾ ਸਿੰਘ, ਜਗਦੇਵ ਸਿੰਘ ਢੀਂਡਸਾ, ਗੁਰਚਰਨ ਫ਼ੌਜੀ, ਦਲਵੀਰ ਕੌਰ ਤੇ ਪੰਚਾਇਤ ਮੈਂਬਰਾਂ ਦਾ ਮੇਲੇ ਦੀ ਸਫ਼ਲਤਾ ਲਈ ਯੋਗਦਾਨ ਰਿਹਾ। ਕਲੱਬ ਦੇ ਪ੍ਰਧਾਨ ਭੋਲਾ ਸਿੰਘ ਬਟੂਹਾ ਨੇ ਸਭ ਦਾ ਧੰਨਵਾਦ ਕੀਤਾ।

**ਕਮਲਜੀਤ ਸਿੰਘ ਵਿੱਕੀ।**

**ਇਕਾਈ ਭਦੌੜ :** ਇਸ ਇਕਾਈ ਵੱਲੋਂ ਗੁਰੂ ਤੇਗ ਬਹਾਦੁਰ ਆਈ.ਟੀ.ਆਈ. ਭਦੌੜ ਵਿਖੇ ਤਰਕਸ਼ੀਲ ਪ੍ਰੋਗਰਾਮ ਕਰਵਾਇਆ ਗਿਆ ਜਿਸ ਵਿੱਚ ਸੂਬਾਈ ਆਗੂ ਮਾਸਟਰ ਰਾਜਿੰਦਰ ਭਦੌੜ ਨੇ ਆਪਣੀ ਭਾਵਪੂਰਤ ਤਕਰੀਰ ਨਾਲ ਵਿਦਿਆਰਥੀਆਂ ਨੂੰ ਵਿਗਿਆਨਕ ਸੋਚ ਅਪਨਾਉਣ ਲਈ ਪ੍ਰੇਰਿਆ। ਜਸਵੰਤ ਸਿੰਘ ਬੋਪਾਰਾਏ ਨੇ ਭਰੂਣ ਹੱਤਿਆ ਸਬੰਧੀ

ਆਪਣੇ ਵਿਚਾਰ ਰੱਖੇ। ਬਲਵੀਰ ਸੰਧੂ ਕਲਾਂ ਵੱਲੋਂ ਜਾਦੂ ਦੇ ਖ਼ੇਲ ਵਿਖਾਏ ਗਏ ਤੇ ਤਰਕਸ਼ੀਲ ਸਾਹਿਤ ਦੀ ਸਟਾਲ ਤੇ ਗੁਰਪ੍ਰੀਤ ਸਿੰਘ ਸ਼ਹਿਣਾ ਨੇ ਆਪਣੀ ਡਿਊਟੀ ਨਿਭਾਈ। **ਪੱਖੋਕੇ ਸਮਾਗਮ** : 28 ਜਨਵਰੀ 09 ਨੂੰ ਸਿਹਤ ਵਿਭਾਗ ਵੱਲੋਂ ਸਰਕਾਰੀ ਡਿਸਪੈਂਸਰੀ ਪੱਖੋਕੇ ਵਿਖੇ ਕਰਵਾਏ ਗਏ ਸਮਾਗਮ ਵਿੱਚ ਤਰਕਸ਼ੀਲਾਂ ਨੇ ਵੀ ਸ਼ਮੂਲੀਅਤ ਕੀਤੀ। ਇਸ ਸਮਾਗਮ ਵਿੱਚ ਜ਼ਿਲ੍ਹੇ ਦੇ ਸਿਵਲ ਸਰਜਨ ਡਾ. ਸੁਰਿੰਦਰ ਮੋਹਨ ਸਿੰਘ, ਏ.ਡੀ.ਸੀ. ਵਿਕਾਸ ਐੱਚ.ਐੱਸ. ਗਰਚਾ, ਤਪਾ ਮੰਡੀ ਦੇ ਐੱਸ.ਐੱਮ.ਓ. ਡਾ. ਬੀ.ਐੱਸ. ਜਟਾਣਾ, ਡਾ. ਵਿਸ਼ਾਲ ਭਾਰਤੀ, ਜਸਵੰਤ ਸਿੰਘ ਬੋਪਾਰਾਏ, ਗੁਰਪ੍ਰੀਤ ਸਿੰਘ ਸ਼ਹਿਣਾ ਤੇ ਰੰਜੂ ਬਾਲਾ ਨੇ ਭਰੂਣ ਹੱਤਿਆ ਸਬੰਧੀ ਆਪਣੇ ਵਿਚਾਰ ਰੱਖੇ ਤੇ ਲੋਕਾਂ ਨੂੰ ਇਸ ਸਮਾਜਿਕ ਬੁਰਾਈ ਦੇ ਖ਼ਾਤਮੇ ਲਈ ਅੱਗੇ ਆਉਣ ਲਈ ਆਖਿਆ। ਬਲਵੀਰ ਸੰਧੂ ਕਲਾਂ ਵੱਲੋਂ ਜਾਦੂ ਦੇ ਟ੍ਰਿਕ ਵਿਖਾਏ ਗਏ।

**ਬਲਵੀਰ ਸਿੰਘ ਸੰਧੂ ਕਲਾਂ**

**ਇਕਾਈ ਭੀਖੀ : ਤਰਕਸ਼ੀਲ ਮੇਲਾ** : ਇਸ ਇਕਾਈ ਵੱਲੋਂ ਗੁਰਦੁਆਰਾ ਗਰਾਊਂਡ ਵਿਖੇ ਵਿਸ਼ਾਲ ਤਰਕਸ਼ੀਲ ਮੇਲਾ ਕਰਵਾਇਆ ਜਿਸ ਵਿੱਚ ਚੇਤਨਾ ਕਲਾ ਕੇਂਦਰ ਬਰਨਾਲਾ ਦੀ ਨਾਟਕ ਟੀਮ ਵੱਲੋਂ ਹਰਵਿੰਦਰ ਦੀਵਾਨਾ ਦੀ ਨਿਰਦੇਸ਼ਨਾ ਹੇਠ 'ਮੈਂ ਫਿਰ ਆਵਾਂਗਾ' ਤੇ 'ਝੱਲੀ ਕਿੱਥੇ ਜਾਵੇ' ਨਾਟਕ ਸਫ਼ਲਤਾ ਪੂਰਵਕ ਖੇਡੇ ਗਏ। ਨਾਟਕ ਟੀਮ ਵੱਲੋਂ ਕੋਰੀਓਗ੍ਰਾਫ਼ੀ ਧੀ ਦੀ ਪੁਕਾਰ ਪ੍ਰਭਾਵਸ਼ਾਲੀ ਅੰਦਾਜ਼ ਵਿੱਚ ਪੇਸ਼ ਕੀਤੀ ਗਈ। ਜਗਦੇਵ ਭੁਪਾਲ ਤੇ ਪਵਿੱਤਰ ਔਲਖ ਵੱਲੋਂ ਇਨਕਲਾਬੀ ਗੀਤ ਗਾ ਕੇ ਆਪਣੀ ਹਾਜ਼ਰੀ ਲਗਵਾਈ ਗਈ। ਭਾਨਾ ਸਹਾਰੁਨਾ ਵੱਲੋਂ ਜਾਦੂ ਦੇ ਖ਼ੇਲ ਵਿਖਾਏ ਗਏ। ਸੁਸਾਇਟੀ ਦੇ ਸੂਬਾ ਆਗੂ ਰਾਜਿੰਦਰ ਭਦੌੜ ਨੇ ਮੇਲੇ 'ਚ ਇਕੱਤਰ ਹੋਏ ਲੋਕਾਂ ਦੇ ਇਕੱਠ ਨੂੰ ਸੰਬੋਧਨ ਕੀਤਾ। ਮੁੱਖ ਮਹਿਮਾਨ ਜਗਸੀਰ ਸਿੰਘ ਪ੍ਰਧਾਨ ਨਗਰ ਪੰਚਾਇਤ ਭੀਖੀ ਨੂੰ ਮੰਚ ਤੇ ਸਨਮਾਨਿਤ ਕੀਤਾ ਗਿਆ। ਪ੍ਰੋਗਰਾਮ ਦੀ ਸਫ਼ਲਤਾ ਲਈ ਹੋਰਨਾਂ ਤੋਂ ਇਲਾਵਾ ਪ੍ਰਧਾਨ ਪਰਮਜੀਤ ਸਿੰਘ, ਗੁਰਦੁਆਰਾ ਕਮੇਟੀ ਭੀਖੀ ਨਾਜਰ ਸਿੰਘ ਤੇ ਸਾਰੇ ਮੈਂਬਰਾਂ ਨੇ ਭਰਵਾਂ ਸਹਿਯੋਗ ਦਿੱਤਾ। ਇਕਾਈ ਪ੍ਰਧਾਨ ਦਿਨੇਸ਼ ਸੋਨੀ ਨੇ ਸਾਰੇ ਦਰਸ਼ਕਾਂ ਦਾ ਮੇਲੇ ਦੀ ਸਫ਼ਲਤਾ ਲਈ ਧੰਨਵਾਦ ਕੀਤਾ। ਮੰਚ ਸੰਚਾਲਨ ਜ਼ੋਨ ਮੁਖੀ ਅੰਮ੍ਰਿਤ ਰਿਸ਼ੀ ਨੇ ਕੀਤਾ। ਇਕਾਈ ਵੱਲੋਂ ਨਵੇਂ ਸਾਲ ਦੀ ਆਮਦ ਤੇ ਕੁਝ ਸੋਚੀਏ-ਕੁਝ ਵਿਚਾਰੀਏ, ਭਗਤ ਸਿੰਘ ਦੇ ਵਿਚਾਰ, ਭਰੂਣ ਹੱਤਿਆ, ਪੁਨਰ ਜਨਮ ਅਤੇ 23 ਸ਼ਰਤਾਂ ਵਾਲਾ ਪੈਂਫਲਿਟ ਲੋਕਾਂ ਵਿੱਚ ਵੰਡਿਆ ਗਿਆ।

**ਦਿਨੇਸ਼ ਸੋਨੀ, ਭੀਖੀ**

**ਇਕਾਈ ਜਰਗ : ਸੈਮੀਨਾਰ** : ਇਸ ਇਕਾਈ ਵੱਲੋਂ ਜੀਵਨ ਦੀ ਉਤਪਤੀ ਸਬੰਧੀ 13 ਦਸੰਬਰ 08 ਨੂੰ ਸੈਮੀਨਾਰ ਕਰਵਾਇਆ ਗਿਆ ਜਿਸ ਵਿੱਚ ਡਾ. ਅਵਤਾਰ ਸਿੰਘ ਢੀਂਡਸਾ ਸੰਗਰੂਰ ਮੁੱਖ ਵਕਤਾ ਵਜੋਂ ਪਹੁੰਚੇ। ਉਨ੍ਹਾਂ ਜੀਵਨ ਦੀ ਉਤਪਤੀ ਸਬੰਧੀ ਵਿਸਥਾਰ ਨਾਲ ਚਾਨਣਾ ਪਾਇਆ। ਪ੍ਰੋਗਰਾਮ ਦੀ ਸਫ਼ਲਤਾ ਲਈ ਬੇਅੰਤ ਸਿੰਘ ਬੇਨੀਪਾਲ ਪ੍ਰੈੱਸ ਰਿਪੋਰਟਰ ਸਟਨਰਡ ਵਰਲਡ, ਅਜਮੇਰ ਸਿੰਘ ਪ੍ਰੈੱਸ ਰਿਪੋਰਟਰ ਟੀ.ਵੀ.24 ਅਤੇ ਪੰਜਾਬ ਕੇਵਲ ਜਰਗ, ਡਾ. ਗੁਰਮੀਤ ਸਿੰਘ ਰੋਹਣੋਂ, ਜਗਜੀਤ ਦਾਊਦਪੁਰ, ਸਿਕੰਦਰ ਟੌਂਸਾ, ਭਰਪੂਰ ਜਰਗ, ਹਰਮੇਸ਼ ਜਰਗ, ਨਵਦੀਪ ਹੋਲ, ਗੁਰਦੀਪ ਹੋਲ, ਨਛੱਤਰ ਜਰਗੜੀ, ਗੁਰਜੰਟ ਨਸਰਾਲੀ, ਬਲਜਿੰਦਰ ਸਲਾਣਾ ਆਦਿ ਨੇ ਭਰਵਾਂ ਸਹਿਯੋਗ ਪਾਇਆ।

**ਸਿਕੰਦਰ ਟੌਂਸਾ**

**ਜ਼ੋਨ ਬਠਿੰਡਾ : ਇਕਾਈ ਤਲਵੰਡੀ ਸਾਬੋ** :

ਇਸ ਇਕਾਈ ਵੱਲੋਂ 27 ਦਸੰਬਰ 08 ਨੂੰ ਤਲਵੰਡੀ ਸਾਬੋ ਦੇ ਬੀ.ਐੱਡ.ਕਾਲਿਜ 'ਚ ਲੱਗੇ 10 ਰੋਜ਼ਾ ਐੱਨ.ਐੱਸ.ਐੱਸ. ਕੈਂਪ (ਗੁਰੂਸਰ ਜਗਾ) 'ਚ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ। ਤਰਕਸ਼ੀਲਾਂ ਵੱਲੋਂ ਜਾਦੂ ਦੇ ਟ੍ਰਿਕ ਵਿਖਾ ਕੇ ਭਰਮ ਭੁਲੇਖਿਆਂ ਨੂੰ ਦੂਰ ਕੀਤਾ ਗਿਆ। ਕੈਂਪ 'ਚ ਇਕਾਈ ਪ੍ਰਧਾਨ ਦਰਸ਼ਨ ਬਾਈ ਜੀ ਨੇ ਸੁਸਾਇਟੀ ਦੇ ਕਾਰਜਾਂ ਬਾਰੇ ਵਿਸਥਾਰ ਨਾਲ ਦੱਸਿਆ। ਐਡਵੋਕੇਟ ਅਵਤਾਰ ਸਿੰਘ ਨੇ ਧਰਮ ਗ੍ਰੰਥਾਂ ਤੇ ਸਾਧ ਸਿਆਣਿਆਂ ਬਾਰੇ ਆਪਣੇ ਵਿਚਾਰ ਸਾਂਝੇ ਕੀਤੇ। ਪ੍ਰੈੱਸ ਰਿਪੋਰਟਰ ਜਗਦੀਪ ਜੀ ਵੱਲੋਂ ਕਵਿਤਾ ਪੇਸ਼ ਕੀਤੀ ਗਈ। ਕੈਂਪ 'ਚ ਸ਼ਾਮਲ ਵਿਦਿਆਰਥੀਆਂ ਵੱਲੋਂ ਪੁੱਛੇ ਗਏ ਸਵਾਲਾਂ ਦਾ ਜਵਾਬ ਤਰਕਸ਼ੀਲ ਆਗੂਆਂ ਨੇ ਬੜੀ ਸੂਝਬੂਝ ਨਾਲ ਦਿੱਤਾ।

**ਦਰਸ਼ਨ ਬਾਈ ਜੀ**

**ਤਲਵੰਡੀ ਸਾਬੋ 94632-14314**

**ਇਕਾਈ ਭਾਗੀਵਾਂਦਰ : ਤਰਕਸ਼ੀਲ ਨਾਟਕ ਮੇਲਾ** : 23 ਜਨਵਰੀ 09 ਨੂੰ ਇਸ ਇਕਾਈ ਵੱਲੋਂ ਸਰਕਾਰੀ ਸੈਕੰਡਰੀ ਸਕੂਲ ਭਾਗੀਵਾਂਦਰ ਵਿਖੇ ਵਿਸ਼ਾਲ ਤਰਕਸ਼ੀਲ ਨਾਟਕ ਮੇਲਾ ਕਰਵਾਇਆ ਗਿਆ। ਮੇਲੇ ਦੀ ਸ਼ੁਰੂਆਤ ਤਲਵੰਡੀ ਸਾਬੋ ਇਕਾਈ ਦੇ ਮੈਂਬਰ ਪੱਪੀ ਦੁਆਰਾ ਅੱਖਾਂ ਤੇ ਪੱਟੀ ਬੰਨ੍ਹ ਕੇ ਮੋਟਰ ਸਾਈਕਲ ਚਲਾਉਣ ਨਾਲ ਹੋਈ। ਲੋਕ ਸੰਗੀਤ ਮੰਡਲੀ ਜੀਦਾ ਦੇ ਕਲਾਕਾਰਾਂ ਵੱਲੋਂ ਜਗਸੀਰ ਜੀਦਾ ਦੀ ਅਗਵਾਈ ਹੇਠ ਇਨਕਲਾਬੀ ਗੀਤ ਪੇਸ਼ ਕੀਤੇ ਗਏ। ਮੋਤੀ ਕੋਟਬਖ਼ਤੂ ਨੇ ਆਪਣੀਆਂ ਕੋਰੀਓਗ੍ਰਾਫ਼ੀਆਂ 'ਫ਼ਾਂਸੀ' ਅਤੇ 'ਧੀ ਦੀ ਪੁਕਾਰ' ਨੇ ਕਲਾ ਦਾ ਨਵੇਕਲਾ ਰੂਪ ਪੇਸ਼ ਕੀਤਾ। ਮੇਲੇ ਵਿੱਚ ਕੀਰਤੀ ਕਿਰਪਾਲ ਦੀ ਨਿਰਦੇਸ਼ਨਾ ਹੇਠ 'ਮੈਂ ਭਗਤ ਸਿੰਘ' ਤੇ 'ਸਵਾਮੀ' ਨਾਟਕ ਸਫ਼ਲਤਾ ਪੂਰਵਕ ਖੇਡੇ ਗਏ। ਐਡਵੋਕੇਟ ਅਵਤਾਰ ਸਿੰਘ, ਅਵਤਾਰ ਸਿੰਘ ਤਲਵੰਡੀ ਸਾਬੋ ਤੇ ਭੂਰਾ ਸਿੰਘ ਮਹਿਮਾ ਸਰਜਾ ਨੇ ਆਪਣੀਆਂ ਤਕਰੀਰਾਂ ਰਾਹੀਂ ਲੋਕਾਂ ਨੂੰ ਵਿਗਿਆਨਕ



ਸੋਚ ਅਪਨਾਉਣ ਤੇ ਸ਼ਹੀਦ ਭਗਤ ਸਿੰਘ ਦੇ ਵਿਚਾਰਾਂ ਤੇ ਪਹਿਰਾ ਦੇਣ ਦਾ ਸੱਦਾ ਦਿੱਤਾ। ਇਕਾਈ ਭਾਗੀਵਾਂਦਰ ਦੇ ਮੁਖੀ ਡਾ. ਬਲੌਰ ਸਿੰਘ ਤੇ ਪਰਿਵਾਰ ਨੇ ਮਰਨ ਉਪਰੰਤ ਆਪਣਾ ਸਰੀਰ ਮੈਡੀਕਲ ਖ਼ੋਜ ਕਾਰਜਾਂ ਲਈ ਭੇਂਟ ਕਰਨ ਦੀ ਵਸੀਅਤ ਕਰਕੇ ਨਵੀਂ ਪਿਰਤ ਦੀ ਸ਼ੁਰੂਆਤ ਕੀਤੀ। ਮੇਲੇ ਦੌਰਾਨ ਸਕੂਲ ਦੇ ਹੋਣਹਾਰ ਵਿਦਿਆਰਥੀਆਂ, ਖਿਡਾਰੀਆਂ ਤੇ ਸਹਿਯੋਗੀਆਂ ਦਾ ਸਨਮਾਨ ਕੀਤਾ ਗਿਆ। ਤਰਕਸ਼ੀਲ ਪ੍ਰਦਰਸ਼ਨੀ ਤੇ ਸਾਹਿਤ ਦੀ ਸਟਾਲ ਦੀ ਜ਼ਿੰਮੇਵਾਰੀ ਹਾਕਮ ਸਿੰਘ ਬਠਿੰਡਾ ਨੇ ਨਿਭਾਈ। ਮੰਚ ਸੰਚਾਲਨ ਮਾ. ਜਸਵੀਰ ਨੇ ਕੀਤਾ। ਮੇਲੇ ਦੀ ਸਫ਼ਲਤਾ ਲਈ ਹੋਰਨਾਂ ਤੋਂ ਇਲਾਵਾ ਮਾ. ਜਸਵੀਰ, ਕੇਵਲ ਸਿੰਘ, ਯੋਗਰਾਜ ਸਿੰਘ, ਨਾਇਬ ਸਿੰਘ, ਸਰਬਜੀਤ ਸਿੰਘ, ਰਘਬੀਰ (ਘੀਲਾ), ਗੁਰਜੀਤ, ਬਲਕਰਨ ਭੋਲੂ, ਨਿਰਮਲ ਸਿੰਘ, ਡਾ. ਪ੍ਰੀਤਮ, ਕੇਵਲ ਲਿਟਲ ਭਾਗੀਵਾਂਦਰ ਤੋਂ ਇਲਾਵਾ ਮਾ. ਤੇਜਾ ਸਿੰਘ, ਮੌੜ, ਤਲਵੰਡੀ ਸਾਬੋ ਤੇ ਬਠਿੰਡਾ ਇਕਾਈਆਂ ਦੇ ਨਾਲ-ਨਾਲ ਕਲੱਬਾਂ ਤੇ ਸਮੂਹ ਨਗਰ ਪੰਚਾਇਤ ਨੇ ਭਰਵਾਂ ਸਹਿਯੋਗ ਦਿੱਤਾ।

**ਯੋਗਰਾਜ ਸਿੰਘ ਭਾਗੀਵਾਂਦਰ**

**ਇਕਾਈ ਸੁਨਾਮ : ਸੈਮੀਨਾਰ** : ਇਸ ਇਕਾਈ ਵੱਲੋਂ ਸ਼ਿਵਮ ਕਾਲਿਜ ਆਫ਼ ਐਜੂਕੇਸ਼ਨ ਸ਼ੇਖ਼ਰ ਕਲਾਂ ਵਿਖੇ 18 ਦਸੰਬਰ 08 ਨੂੰ ਪ੍ਰਿੰਸੀਪਲ ਰਾਜਿੰਦਰ ਕੁਮਾਰ, ਪ੍ਰੋ. ਅਵਿਨਾਸ਼ ਲੌਂਗੋਵਾਲ, ਨਵਨੀਤ ਤੇ ਖ਼ੁਸ਼ੀਰਾਮ ਦੇ ਸਹਿਯੋਗ ਨਾਲ ਵਿਸ਼ੇਸ਼ ਸੈਮੀਨਾਰ ਕੀਤਾ ਗਿਆ ਜਿਸ ਵਿੱਚ ਮੁੱਖ ਵਕਤਾ ਦੇ ਰੂਪ ਵਿੱਚ ਐਡਵੋਕੇਟ ਹਰਿੰਦਰ ਲਾਲੀ ਨੇ ਆਪਣੇ ਵਿਚਾਰ ਪੇਸ਼ ਕੀਤੇ ਤੇ ਤਰਕਸ਼ੀਲ ਕਾਰਜਾਂ ਬਾਰੇ ਜਾਣਕਾਰੀ ਦਿੱਤੀ। ਵਿਚਾਰ ਚਰਚਾ 'ਚ ਨਵਨੀਤ ਨੀਤੂ ਸੰਗਤਪੁਰਾ ਨੇ ਆਪਣੇ ਵਿਚਾਰ ਪੇਸ਼ ਕੀਤੇ। ਮੰਚ ਸੰਚਾਲਨ ਦੀ ਜ਼ਿੰਮੇਵਾਰੀ ਪ੍ਰੋ. ਕੁਲਦੀਪ ਸਿੰਘ ਨੇ ਨਿਭਾਈ ਤੇ ਸਾਰਿਆਂ ਦਾ ਧੰਨਵਾਦ ਕੀਤਾ।

1. **ਐੱਨ.ਐੱਸ.ਐੱਸ. ਕੈਂਪ 'ਚ ਪ੍ਰੋਗਰਾਮ** : ਇਕਾਈ ਵੱਲੋਂ 25 ਦਸੰਬਰ 08 ਨੂੰ ਸ਼ਹੀਦ ਊਧਮ ਸਿੰਘ ਸਰਕਾਰੀ ਕਾਲਿਜ ਸੁਨਾਮ ਵਿਖੇ ਰਾਸ਼ਟਰੀ ਸੇਵਾ ਯੋਜਨਾ ਸਕੀਮ ਅਧੀਨ ਲਗਾਏ ਗਏ 10 ਰੋਜ਼ਾ ਕੈਂਪ 'ਚ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ। ਐਡਵੋਕੇਟ ਹਰਿੰਦਰ ਲਾਲੀ ਨੇ ਤਰਕਸ਼ੀਲ ਵਿਚਾਰ ਪੇਸ਼ ਕੀਤੇ। ਉਨ੍ਹਾਂ ਸੁਸਾਇਟੀ ਦੀਆਂ 23 ਸ਼ਰਤਾਂ ਤੇ ਕਾਰਜਾਂ ਬਾਰੇ ਵਿਸਥਾਰ ਨਾਲ ਦੱਸਿਆ। ਕੈਂਪ ਦੌਰਾਨ ਸਵਾਲਾਂ ਜਵਾਬਾਂ ਦਾ ਦੌਰ ਵੀ ਚੱਲਿਆ। ਪ੍ਰੋਗਰਾਮ ਦੀ ਸਫ਼ਲਤਾ ਲਈ ਸਹਿਯੋਗੀਆਂ ਵਿੱਚ ਪ੍ਰਿੰਸੀਪਲ ਪਰਮਿੰਦਰ ਸਿੰਘ, ਪ੍ਰੋਗਰਾਮ ਅਫ਼ਸਰ ਪ੍ਰੋ. ਨਵਦੀਪ ਸਿੰਘ, ਮੈਡਮ ਕਮਲਜੀਤ, ਪ੍ਰੋ.ਗਗਨਦੀਪ, ਸਹਾਇਕ ਪ੍ਰੋਗਰਾਮ ਅਫ਼ਸਰ ਰਾਜ ਕੁਮਾਰ, ਸੀਤਾ ਰਾਮ, ਅਮਿਤ ਕਪੂਰ, ਤਰਕਸ਼ੀਲ ਆਗੂ ਹਰਮਿੰਦਰ ਹੈਪੀ, ਡਾ.ਨਵਦੀਪ, ਡਾ. ਵਿਕਾਸ, ਡਾ. ਅਖ਼ਿਲ ਸਿੰਗਲਾ ਤੇ ਐਡਵੋਕੇਟ ਸਤਨਾਮ ਸਿੰਘ ਸ਼ਾਮਲ ਸਨ।

2. 3 ਜਨਵਰੀ 09 ਨੂੰ ਸਰਕਾਰੀ ਸੈਕੰਡਰੀ ਸਕੂਲ (ਲੜਕੇ) ਸੁਨਾਮ ਵਿਖੇ ਰਾਸ਼ਟਰੀ ਸੇਵਾ ਯੋਜਨਾ ਸਕੀਮ ਅਧੀਨ ਲਗਾਏ ਗਏ 10 ਰੋਜ਼ਾ ਕੈਂਪ 'ਚ ਪ੍ਰੋਗਰਾਮ ਅਫ਼ਸਰ, ਸੁਰਿੰਦਰ ਸਿੰਘ ਭਰੂਰ, ਪ੍ਰਿੰਸੀਪਲ ਜਸਵੰਤ ਰਾਏ, ਵਾਈਸ ਪ੍ਰਿੰਸੀਪਲ ਗੁਰਮੇਲ ਸਿੰਘ, ਕੈਂਪ ਕਮਾਂਡਰ ਪ੍ਰੋ. ਕੁਲਦੀਪ ਸਿੰਘ, ਲਾਇਬ੍ਰੇਰੀਅਨ ਪਦਮ ਕੁਮਾਰ, ਵਿਪਨ ਕੁਮਾਰ, ਸੰਜੀਵ ਕੁਮਾਰ, ਸੁਰਿੰਦਰ ਪਾਲ ਸ਼ਰਮਾ, ਗੁਰਵਿੰਦਰ ਸਿੰਘ , ਹਰਦੇਵ ਸਿੰਘ ਤੇ ਸਮੁੱਚੇ ਸਟਾਫ਼ ਦੇ ਸਹਿਯੋਗ ਨਾਲ ਹੋਏ ਇਸ ਪ੍ਰੋਗਰਾਮ 'ਚ ਮੁੱਖ ਬੁਲਾਰੇ ਹਰਿੰਦਰ ਲਾਲੀ ਨੇ ਆਪਣੇ ਵਿਚਾਰ ਸਾਂਝੇ ਕੀਤੇ। ਉਨ੍ਹਾਂ ਅੰਧ ਵਿਸ਼ਵਾਸਾਂ ਤੇ ਵਹਿਮਾਂ ਭਰਮਾਂ ਨੂੰ ਛੱਡਣ ਦੀ ਪ੍ਰੇਰਨਾ ਦਿੱਤੀ। ਸਵਾਲਾਂ-ਜਵਾਬਾਂ ਦੇ ਦੌਰ 'ਚ ਕੈਂਪ 'ਚ ਸ਼ਾਮਲ ਵਿਦਿਆਰਥੀਆਂ ਪਰਮਜੀਤ ਸਿੰਘ, ਅਵਨੀਤ ਸਿੰਘ, ਗੁਰਜਿੰਦਰ ਸਿੰਘ, ਪੁਸ਼ਪਿੰਦਰ, ਗੁਰਮੁਖ ਸਿੰਘ, ਬਲਕਾਰ ਸਿੰਘ, ਨਰੇਸ਼ ਸ਼ੌਂਕੀ ਤੇ ਹੋਰ ਸਟਾਫ਼ ਮੈਂਬਰਾਂ ਨੇ ਵੀ ਹਿੱਸਾ ਲਿਆ ਤੇ ਆਪਣੇ ਵਿਚਾਰ ਰੱਖੇ। ਤਰਕਸ਼ੀਲ ਆਗੂਆਂ ਵੱਲੋਂ ਸਵਾਲਾਂ ਦੇ ਜਵਾਬ ਦਿੱਤੇ ਗਏ।

**ਸਕੂਲ ਪ੍ਰੋਗਰਾਮ** : ਸਰਕਾਰੀ ਹਾਈ ਸਕੂਲ ਚੋਟੀਆਂ ਦੇ ਹੈੱਡ ਮਾਸਟਰ ਰਾਮ ਪਾਲ, ਮਾ. ਦਰਸ਼ਨ ਚੋਟੀਆਂ ਤੇ ਸਮੁੱਚੇ ਸਟਾਫ਼ ਦੇ ਸਹਿਯੋਗ ਨਾਲ ਵਿਦਿਆਰਥੀਆਂ ਨਾਲ ਤਰਕਸ਼ੀਲ ਵਿਚਾਰ ਸਾਂਝੇ ਕੀਤੇ ਗਏ ਤੇ ਉਨ੍ਹਾਂ ਨੂੰ ਪਿਛਾਂਹਖਿਚੂ ਸੋਚ ਦਾ ਖ਼ਹਿੜਾ ਛੱਡ ਕੇ ਵਿਗਿਆਨ ਦੇ ਹਾਣੀ ਬਣਨ ਲਈ ਪ੍ਰੇਰਿਆ ਗਿਆ। ਮੁੱਖ ਬੁਲਾਰੇ ਹਰਿੰਦਰ ਲਾਲੀ ਨੇ ਵਿਗਿਆਨਕ ਸੋਚ ਵਾਲੇ ਵਿਚਾਰਾਂ ਅਤੇ ਤਰਕਸ਼ੀਲਾਂ ਦੀਆਂ 23 ਸ਼ਰਤਾਂ ਬਾਰੇ ਜਾਣਕਾਰੀ ਦਿੱਤੀ। ਅੰਤ ਵਿੱਚ ਸਵਾਲਾਂ-ਜਵਾਬਾਂ ਦਾ ਦੌਰ ਵੀ ਚੱਲਿਆ। ਸੁਸਾਇਟੀ ਵੱਲੋਂ ਸਕੂਲ ਨੂੰ ਨਵੇਂ ਸਾਲ ਦਾ ਕੈਲੰਡਰ ਤੇ ਕੁਝ ਕਿਤਾਬਾਂ ਵੀ ਭੇਂਟ ਕੀਤੀਆਂ ਗਈਆਂ।

**ਇੰਸਪੈਕਟਰ ਲਾਭ ਸਿੰਘ ਛਾਜਲਾ**

**ਇਕਾਈ ਲੁਧਿਆਣਾ - ਪ੍ਰੋਗਰਾਮਾਂ ਦੀ ਲੜੀ** :

1. ਲਲਤੋਂ ਖ਼ੁਰਦ ਵਿਖੇ ਗਦਰੀ ਸ਼ਹੀਦ ਬਾਬਾ ਗੁਰਮੁਖ ਸਿੰਘ ਲਲਤੋਂ ਦੀ ਯਾਦ ਵਿੱਚ ਪਿੰਡ ਵਾਸੀਆਂ ਵੱਲੋਂ ਕਰਵਾਏ ਗਏ ਸਮਾਗਮ 'ਚ ਤਰਕਸ਼ੀਲਾਂ ਵੱਲੋਂ ਆਪਣਾ ਪ੍ਰੋਗਰਾਮ ਪੇਸ਼ ਕੀਤਾ ਗਿਆ। ਮੋਹਨਜੀਤ ਥਰੀਕੇ, ਮਨੋਜ ਮੋਨੂੰ ਤੇ ਹਰਚੰਦ ਵੱਲੋਂ ਜਾਦੂ ਦੇ ਖ਼ੇਲ ਵਿਖਾ ਕੇ ਲੋਕਾਂ ਨੂੰ ਅੰਧ ਵਿਸ਼ਵਾਸ ਤਿਆਗ ਕੇ ਸ਼ਹੀਦਾਂ ਦੇ ਸੁਪਨਿਆਂ ਦਾ ਸਮਾਜ ਸਿਰਜਣ ਦਾ ਸੱਦਾ ਦਿੱਤਾ ਗਿਆ। ਪ੍ਰੋਗਰਾਮ ਦੀ ਸਫ਼ਲਤਾ ਲਈ ਰਣਜੋਧ ਸਿੰਘ ਵੱਲੋਂ ਵਿਸ਼ੇਸ਼ ਭੂਮਿਕਾ ਨਿਭਾਈ ਗਈ।

2. ਮਾਡਲ ਟਾਊਨ ਲੁਧਿਆਣਾ ਦੇ ਗੁਰੂ ਨਾਨਕ ਕਾਲਿਜ

ਫ਼ਾਰ ਵੂਮੈਨ 'ਚ ਲੱਗੇ ਐੱਨ.ਐੱਸ.ਐੱਸ. ਕੈਂਪ ਦੌਰਾਨ ਲੁਧਿਆਣਾ ਇਕਾਈ ਵੱਲੋਂ ਜ਼ੋਨ ਪ੍ਰਧਾਨ ਹਰਭਜਨ ਸਿੰਘ ਤੇ ਮੋਹਨਜੀਤ ਥਰੀਕੇ ਨੇ ਲਗਾਤਾਰ ਦੋ ਦਿਨ ਕੈਂਪ 'ਚ ਹਾਜ਼ਰ ਵਿਦਿਆਰਥੀਆਂ ਨੂੰ ਆਪਣੀਆਂ ਤਕਰੀਰਾਂ ਨਾਲ ਤਰਕਸ਼ੀਲ ਸੋਚ ਅਪਨਾਉਣ ਲਈ ਪ੍ਰੇਰਿਆ। ਆਗੂਆਂ ਨੇ ਅੰਧ ਵਿਸ਼ਵਾਸਾਂ ਤੇ ਵਹਿਮਾਂ ਭਰਮਾਂ ਨੂੰ ਤਿਆਗ ਕੇ ਜ਼ਿੰਦਗੀ ਤੇ ਸਮਾਜ ਨੂੰ ਚੰਗਾ ਬਣਾਉਣ ਲਈ ਵਿਗਿਆਨਕ ਸੋਚ ਅਪਨਾਉਣ ਲਈ ਪ੍ਰੇਰਿਆ। ਕਾਲਿਜ ਕੈਂਪਸ 'ਚ ਹੋਈ ਇਸ ਵਿਚਾਰ ਗੋਸ਼ਟੀ 'ਚ ਮੈਡਮ ਪ੍ਰਵੀਨ ਅਰੋੜਾ ਵੱਲੋਂ ਸੁਸਾਇਟੀ ਦੇ ਕਾਰਜਾਂ ਤੇ ਯੋਗਦਾਨ ਲਈ ਧੰਨਵਾਦ ਕੀਤਾ ਗਿਆ। ਸੁਸਾਇਟੀ ਦੇ ਸਰਗਰਮ ਮੈਂਬਰ ਡਾ. ਸਤੀਸ਼ ਸਚਦੇਵਾ ਵੱਲੋਂ ਸਿਹਤ ਵਿਭਾਗ ਦੀ ਤਰਫ਼ੋਂ ਡੇਂਗੂ ਬੁਖ਼ਾਰ ਦੇ ਕਾਰਣਾਂ, ਇਲਾਜ ਤੇ ਬਚਾਓ ਸਬੰਧੀ ਜਾਣਕਾਰੀ ਦਿੱਤੀ ਗਈ। ਕੈਂਪ 'ਚ ਸ਼ਾਮਲ ਵਿਦਿਆਰਥੀਆਂ ਵੱਲੋਂ ਤਰਕਸ਼ੀਲ ਆਗੂਆਂ ਦਾ ਸਨਮਾਨ ਕੀਤਾ ਗਿਆ।

3. ਸਰਕਾਰੀ ਸਕੂਲ ਸਨੇਤ ਵਿਖੇ ਸਵੇਰ ਦੀ ਮਿਲਣੀ ਸਮੇਂ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ। ਜਿਸ ਵਿੱਚ ਮੋਹਨਜੀਤ ਥਰੀਕੇ ਨੇ ਜਾਦੂ ਦੇ ਖ਼ੇਲ ਵਿਖਾਏ, ਤਰਕਸ਼ੀਲ ਆਗੂਆਂ ਜਸਵੰਤ ਜੀਰਖ਼ ਤੇ ਗੁਰਮੇਲ ਸਿੰਘ ਨੇ ਤਰਕਸ਼ੀਲਤਾ ਬਾਰੇ ਆਪਣੇ ਵਿਚਾਰ ਰੱਖੇ ਤੇ ਵਿਦਿਆਰਥੀਆਂ ਨੂੰ ਇਸ ਸੋਚ ਨਾਲ ਜੁੜਨ ਲਈ ਪ੍ਰੇਰਿਆ।

4. 30 ਜਨਵਰੀ 09 ਨੂੰ ਕੁਸ਼ਟ ਰੋਗ ਵਿਰੋਧੀ ਦਿਵਸ ਦੇ ਮੌਕੇ ਤੇ ਲੁਧਿਆਣਾ ਜ਼ੋਨ ਵੱਲੋਂ ਸਿਹਤ ਵਿਭਾਗ ਦੇ ਸਹਿਯੋਗ ਨਾਲ ਸਰਕਾਰੀ ਹਾਈ ਸਕੂਲ ਨੰ:5, ਕਾਲਿਜ ਰੋਡ ਲੁਧਿਆਣਾ, ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਸਮੇਟਰੀ ਰੋਡ ਲੁਧਿਆਣਾ ਤੇ ਸਰਕਾਰੀ ਹਸਪਤਾਲ ਖ਼ੰਨਾ ਵਿਖੇ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤੇ ਗਏ, ਜਿਨ੍ਹਾਂ ਵਿੱਚ ਸਿਕੰਦਰ ਸਿੰਘ, ਕੁਲਦੀਪ ਕਿੰਗ ਵੱਲੋਂ ਜਾਦੂ ਦੇ ਸ਼ੋਅ ਵਿਖਾਏ ਗਏ। ਸਕੂਲ ਮੁਖ਼ੀਆਂ ਤੇ ਡਾਕਟਰ ਸਾਹਿਬਾਨ ਦੇ ਨਾਲ-ਨਾਲ ਦਲਬੀਰ ਕਟਾਣੀ, ਜ਼ੋਨ ਪ੍ਰਧਾਨ ਹਰਭਜਨ ਸਿੰਘ ਤੇ ਸਤੀਸ਼ ਸਚਦੇਵਾ ਵੱਲੋਂ ਬਿਮਾਰੀਆਂ ਪ੍ਰਤੀ ਅੰਧ ਵਿਸ਼ਵਾਸੀ ਢੰਗ ਅਪਨਾਉਣ ਦੀ ਥਾਂ ਵਿਗਿਆਨਕ ਸੋਚ ਨੂੰ ਪਹਿਲ ਦੇ ਆਧਾਰ ਤੇ ਅਮਲੀ ਕਾਰਜਾਂ ਵਿੱਚ ਲਿਆਉਣ ਦੀ ਸਲਾਹ ਦਿੱਤੀ ਗਈ।

5. ਇਸ ਇਕਾਈ ਵੱਲੋਂ ਟਰਾਂਸਪੋਰਪ ਨਗਰ 'ਚ ਦੈਨਿਕ ਜਾਗਰਣ ਅਖ਼ਬਾਰ ਦੀ ਸਹਾਇਤਾ ਨਾਲ ਤੇ ਸੁਧਾਰ ਇਕਾਈ ਵੱਲੋਂ ਸੁਧਾਰ ਕਾਲਿਜ ਵਿੱਚ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤੇ ਗਏ। ਮੋਹਨਜੀਤ ਥਰੀਕੇ, ਮਨੋਜ ਮੋਨੂੰ ਨੇ ਜਾਦੂ ਦੇ ਟ੍ਰਿਕ ਵਿਖਾਏ ਤੇ ਰਾਮ ਪ੍ਰਸ਼ਾਦ ਜੀ ਨੇ ਵਿਦਿਆਰਥੀਆਂ ਨੂੰ ਸੰਬੋਧਨ ਕੀਤਾ। ਤਰਕਸ਼ੀਲ ਆਗੂਆਂ ਨੇ ਨੌਜਵਾਨਾਂ ਨੂੰ ਸਮਾਜ ਦੀ ਬੇਹਤਰੀ ਲਈ ਅੱਗੇ ਆਉਣ ਦਾ ਸੱਦਾ ਦਿੱਤਾ।

**ਹਰਭਜਨ ਸਿੰਘ ਜ਼ੋਨ ਪ੍ਰਧਾਨ ਲੁਧਿਆਣਾ**

**ਇਕਾਈ ਜਲੰਧਰ : ਪ੍ਰੋਗਰਾਮਾਂ ਦੀ ਲੜੀ :**

☛ ਸਰਕਾਰੀ ਸੈਕੰਡਰੀ ਸਕੂਲ ਖ਼ਾਂਬਰਾਂ ਵਿਖੇ ਡਾ. ਅਮਨ ਸੂਦ ਐੱਮ.ਡੀ. (ਮਨੋਰੋਗ) ਨੇ ਵਿਦਿਆਰਥੀਆਂ ਨੂੰ ਮਾਨਸਿਕ ਰੋਗਾਂ ਬਾਰੇ ਵਿਸਥਾਰਂ ਨਾਲ ਜਾਣਕਾਰੀ ਦਿੱਤੀ। ਤਰਕਸ਼ੀਲ ਆਗੂ ਰਾਜੂ ਸੋਨੀ ਨੇ ਵਹਿਮਾਂ ਭਰਮਾਂ ਤੇ ਅੰਧ ਵਿਸ਼ਵਾਸਾਂ ਨੂੰ ਤਿਆਗਣ ਤੇ ਵਿਗਿਆਨਕ ਪਹੁੰਚ ਅਪਨਾਉਣ ਲਈ ਆਖਿਆ। ਸਕੂਲ ਦੇ ਪ੍ਰਿੰਸੀਪਲ ਨੇ ਮਹਿਮਾਨਾਂ ਦਾ ਧੰਨਵਾਦ ਕਰਦਿਆਂ ਵਿਦਿਆਰਥੀਆਂ ਨੂੰ ਆਪਣੇ ਜੀਵਨ ਦੀ ਸਫ਼ਲਤਾ ਲਈ ਤਰਕ ਦੇ ਆਧਾਰ ਤੇ ਸੋਚਣ ਲਈ ਪ੍ਰੇਰਿਤ ਕੀਤਾ।

☛ ਸਰਕਾਰੀ ਸੈਕੰਡਰੀ ਸਕੂਲ ਬਾਦਲ ਖ਼ਾਂ (ਨੂਰਮਹਿਲ) ਵਿਖੇ ਬਲਕਾਰ ਸਿੰਘ ਤੇ ਰਾਜੂ ਸੋਨੀ ਤੇ ਆਧਾਰਿਤ ਤਰਕਸ਼ੀਲ ਟੀਮ ਨੇ ਮੈਜਿਕ ਸ਼ੋਅ ਵਿਖਾ ਕੇ ਚਮਤਕਾਰਾਂ ਦਾ ਪਰਦਾ ਫ਼ਾਸ਼ ਕੀਤਾ। ਸਕੂਲ ਦੇ ਪ੍ਰਿੰਸੀਪਲ ਨੇ ਕਿਹਾ ਕਿ ਅਜਿਹੇ ਪ੍ਰੋਗਰਾਮ ਹਰ ਸਕੂਲ 'ਚ ਹੋਣੇ ਚਾਹੀਦੇ ਹਨ ਤਾਂ ਜੋ ਵਿਦਿਆਰਥੀਆਂ ਨੂੰ ਸਹੀ ਸੇਧ ਮਿਲ ਸਕੇ।

☛ ਪਿੰਡ ਸੰਘੇ ਖ਼ਾਲਸ ਵਿਖੇ ਤਰਸੇਮ ਸਿੰਘ ਯਾਦਗਾਰੀ ਸਭਿਆਚਾਰਕ ਪ੍ਰੋਗਰਾਮ ਅਤੇ ਸਰਕਾਰੀ ਸੈਕੰਡਰੀ ਸਕੂਲ ਚੱਕ ਵੈਂਡਲ ਵਿਖੇ ਰਾਜੂ ਸੋਨੀ ਤੇ ਬਲਕਾਰ ਸਿੰਘ ਵੱਲੋਂ ਵਿਗਿਆਨਕ ਚੇਤਨਾ ਦੇ ਪ੍ਰਚਾਰ ਲਈ ਜਾਦੂ ਦਾ ਸ਼ੋਅ ਵਿਖਾਇਆ ਗਿਆ ਤੇ ਲੋਕਾਂ ਨੂੰ ਤਰਕਸ਼ੀਲ ਸੋਚ ਅਪਨਾਉਣ ਲਈ ਪ੍ਰੇਰਿਆ ਗਿਆ। ਪ੍ਰਿੰਸੀਪਲ ਸਤਵੀਰ ਸਿੰਘ ਚਾਨੀਆਂ, ਮਾ. ਅਸ਼ਵਨੀ ਕੁਮਾਰ ਤੇ ਤਰਕਸ਼ੀਲ ਆਗੂ ਵਿਜੇ ਰਾਹੀ ਨੇ ਆਪਣੇ ਵਿਚਾਰ ਪੇਸ਼ ਕਰਦਿਆਂ ਵਿਦਿਆਰਥੀਆਂ ਨੂੰ ਵਹਿਮਾਂ ਭਰਮਾਂ 'ਚੋਂ ਨਿਕਲਣ ਦਾ ਸੱਦਾ ਦਿੱਤਾ।

☛ ਗੁਰੂ ਰਵੀਦਾਸ ਦੇ ਪਵਿੱਤਰ ਜਨਮ ਦਿਹਾੜੇ ਤੇ ਅੰਬੇਦਕਰ ਭਵਨ 'ਚ ਹੋਏ ਵਿਸ਼ਾਲ ਇਕੱਠ 'ਚ ਤਰਕਸ਼ੀਲਾਂ ਵੱਲੋਂ ਪ੍ਰੋਗਰਾਮ ਪੇਸ਼ ਕੀਤਾ ਗਿਆ ਜਿਸ ਵਿੱਚ ਮਾਸਟਰ ਜਰਨੈਲ ਸਿੰਘ, ਵਿਜੇ ਰਾਹੀ, ਅਜੀਤ ਰਾਜ ਜੇ.ਈ. , ਬਲਕਾਰ ਸਿੰਘ, ਅਮਰਜੀਤ ਤੇ ਰਾਜੂ ਸੋਨੀ ਨੇ ਜਾਦੂ ਦੇ ਸ਼ੋਅ ਵਿਖਾਏ ਤੇ ਆਪਣੇ ਵਿਚਾਰ ਰੱਖੇ। ਇਸ ਮੌਕੇ ਤਰਕਸ਼ੀਲ ਸਾਹਿਤ ਦੀ ਪ੍ਰਦਰਸ਼ਨੀ ਵੀ ਲਗਾਈ ਗਈ।

☛ ਡਿਜ਼ਕੋਟ ਖ਼ਾਲਸਾ ਸੈਕੰਡਰੀ ਸਕੂਲ ਅਲਾਵਲਪੁਰ 'ਚ ਡਾ. ਸੁਰਿੰਦਰ ਜਗਤ ਅਤੇ ਰੋਜ਼ੀ ਮਾਡਲ ਸਕੂਲ ਜਲੰਧਰ 'ਚ ਅਜੀਤ ਰਾਜ ਜੇ.ਈ. ਤੇ ਰਾਜੂ ਸੋਨੀ ਨੇ ਪ੍ਰੋਗਰਾਮ ਪੇਸ਼ ਕੀਤਾ ਤੇ ਜਾਦੂ ਦੇ ਖ਼ੇਲ ਵਿਖਾਏ। ਡਾ. ਜਗਤ ਨੇ ਵਿਦਿਆਰਥੀਆਂ ਨੂੰ ਸਰੀਰਕ ਤੇ ਮਾਨਸਿਕ ਸਮੱਸਿਆਵਾਂ ਬਾਰੇ ਭਰਪੂਰ ਜਾਣਕਾਰੀ ਦਿੱਤੀ।

**ਵਿਜੈ ਰਾਹੀ**



**ਜ਼ੋਨ ਚੰਡੀਗੜ੍ਹ : ਇਕਾਈ ਖਰੜ : ਤਰਕਸ਼ੀਲ ਪ੍ਰੋਗਰਾਮ :**

ਇਸ ਇਕਾਈ ਵੱਲੋਂ ਅੰਬਿਕਾ ਕਾਲਿਜ ਆਫ਼ ਐਜੂਕੇਸ਼ਨ ਵਿੱਚ ਲੱਗੀ ਕੌਮੀ ਸੇਵਾ ਯੋਜਨਾ ਦੇ 10 ਰੋਜ਼ਾ ਕੈਂਪ 'ਚ ਤਰਕਸ਼ੀਲਾਂ ਦਾ ਪ੍ਰੋਗਰਾਮ ਪੇਸ਼ ਕੀਤਾ ਗਿਆ ਜਿਸ ਵਿੱਚ ਤਰਕਸ਼ੀਲ ਆਗੂ ਗੁਰਮੀਤ ਖਰੜ ਨੇ ਸੁਸਾਇਟੀ ਦੇ ਕਾਰਜਾਂ ਬਾਰੇ ਕੈਂਪਰਾਂ ਨੂੰ ਵਿਸਥਾਰ ਨਾਲ ਦੱਸਿਆ। ਸਤਨਾਮ ਦਾਊ ਨੇ ਜੋਤਿਸ਼ ਦਾ ਪੋਲ ਖ਼ੋਲਦਿਆਂ ਸੁਸਾਇਟੀ ਵੱਲੋਂ ਦਿੱਤੀ ਚੁਣੌਤੀ ਬਾਰੇ ਦੱਸਿਆ। ਖਰੜ ਇਕਾਈ ਕਰਮਜੀਤ ਸਕਰੁੱਲਾਂ ਪੁਰੀ ਦੀ ਅਗਵਾਈ ਵਿੱਚ ਹੋਏ ਇਸ ਪ੍ਰੋਗਰਾਮ ਨੂੰ ਸਫ਼ਲ ਬਣਾਉਣ ਲਈ ਜਸਪਾਲ ਬਡਾਲਾ ਤੇ ਹੋਰ ਤਰਕਸ਼ੀਲ ਮੈਂਬਰਾਂ ਨੇ ਭਰਵਾਂ ਸਹਿਯੋਗ ਦਿੱਤਾ। ਕਾਲਿਜ ਦੇ ਪ੍ਰਿੰਸੀਪਲ ਸ਼੍ਰੀ ਪਾਂਡੇ ਤੇ ਲੈਕਚਰਾਰ ਬਲਜੀਤ ਕੌਰ ਨੇ ਤਰਕਸ਼ੀਲ ਸੁਸਾਇਟੀ ਦਾ ਧੰਨਵਾਦ ਕਰਦਿਆਂ ਵਿਦਿਆਰਥੀਆਂ ਨੂੰ ਵਿਗਿਆਨਕ ਸੋਚ ਅਪਨਾਉਣ ਲਈ ਪ੍ਰੇਰਿਆ।

**ਗੁਰਮੀਤ ਖਰੜ**

**ਇਕਾਈ ਰੋਪੜ : ਚਮਕੌਰ ਸਾਹਿਬ 'ਚ ਪ੍ਰੋਗਰਾਮ :** ਇਸ ਇਕਾਈ ਵੱਲੋਂ ਚਮਕੌਰ ਸਾਹਿਬ ਵਿਖੇ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ ਜਿਸ ਵਿੱਚ ਜਾਦੂ ਦੇ ਸ਼ੋਅ ਵਿਖਾ ਕੇ ਦਰਸ਼ਕਾਂ ਨੂੰ ਤਰਕਸ਼ੀਲ ਪਹੁੰਚ ਅਪਨਾਉਣ ਲਈ ਪ੍ਰੇਰਿਆ ਗਿਆ। ਤਰਕਸ਼ੀਲ ਟੀਮ ਵਿੱਚ ਅਜੀਤ ਪ੍ਰਦੇਸੀ, ਪਵਨ ਰੱਤੋਂ, ਅਸ਼ੋਕ ਜੇ.ਈ., ਚਰਨ ਸਿੰਘ ਬੇਲਾ ਆਦਿ ਆਗੂ ਹਾਜ਼ਰ ਸਨ। ਪ੍ਰੋਗਰਾਮ ਦੇ ਮੁੱਖ ਸਹਿਯੋਗੀ ਪਰਮਜੀਤ ਸਿੰਘ ਐਂਬੂਲੈਂਸ ਡਰਾਈਵਰ, ਤਰਕਸ਼ੀਲ ਮੈਂਬਰ ਰਾਜਿੰਦਰ ਮਾਲਵਾ, ਹਰਵਿੰਦਰ ਫਿਰੋਜ਼ਪੁਰ, ਬਲਵੀਰ ਖ਼ੈਰਾਬਾਦ ਵੀ ਹਾਜ਼ਰ ਸਨ।

**ਘਨੌਲੀ 'ਚ ਪ੍ਰੋਗਰਾਮ :** ਇਕਾਈ ਵੱਲੋਂ ਪਿੰਡ ਘਨੌਲੀ ਦੇ ਸਰਕਾਰੀ ਸੈਕੰਡਰੀ ਸਕੂਲ 'ਚ ਭਾਈ ਘਨੱਈਆ ਸੇਵਾ ਸੁਸਾਇਟੀ ਦੇ ਸਹਿਯੋਗ ਨਾਲ ਪ੍ਰੋਗਰਾਮ ਪੇਸ਼ ਕੀਤਾ ਗਿਆ ਜਿਸ ਵਿੱਚ ਚੇਤਨਾ ਮੰਚ ਚਮਕੌਰ ਸਾਹਿਬ ਵੱਲੋਂ ਨਾਟਕ 'ਲੋਰੀ' ਤੇ 'ਮਿੱਟੀ ਰੁਦਨ ਕਰੇ' ਸਫ਼ਲਤਾ ਪੂਰਵਕ ਪੇਸ਼ ਕੀਤੇ ਗਏ। ਤਰਕਸ਼ੀਲ ਆਗੂਆਂ ਅਜੀਤ ਪ੍ਰਦੇਸੀ, ਪਵਨ ਰੱਤੋਂ ਤੇ ਅਸ਼ੋਕ ਜੇ.ਈ. ਵੱਲੋਂ ਜਾਦੂ ਦੇ ਖ਼ੇਲ ਵਿਖਾ ਕੇ ਤਰਕਸ਼ੀਲ ਕਾਰਜਾਂ ਬਾਰੇ ਵਿਸਥਾਰ ਸਹਿਤ ਜਾਣਕਾਰੀ ਦਿੱਤੀ। ਇਸੇ ਤਰ੍ਹਾਂ ਕਸਬਾ ਬੇਲੇ ਵਿੱਚ ਵੀ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ। ਤਰਕਸ਼ੀਲ ਸਾਹਿਤ ਦੀ ਸਟਾਲ ਤੋਂ ਲੋਕਾਂ ਨੇ ਸਾਹਿਤ ਖਰੀਦਣ ਵਿੱਚ ਭਰਵੀਂ ਰੁਚੀ ਵਿਖਾਈ।

**ਸਰਥਲੀ ਤੇ ਮਾਜਰੀ ਜੱਟਾਂ 'ਚ ਜੋਤਿਸ਼ ਦੇ ਪਾਖ਼ੰਡ ਬਾਰੇ ਸੈਮੀਨਾਰ** : ਤਰਕਸ਼ੀਲ ਆਗੂ ਦਵਿੰਦਰ ਸਰਥਲੀ ਦੀ ਪਹਿਲ ਕਦਮੀ ਤੇ ਇਸ ਇਕਾਈ ਵੱਲੋਂ ਜੋਤਿਸ਼ ਦੇ ਵਿਸ਼ੇ ਤੇ ਸੈਮੀਨਾਰ ਕਰਵਾਇਆ ਗਿਆ ਜਿਸ ਵਿੱਚ ਸੁਰਜੀਤ ਦੌਧਰ ਵੱਲੋਂ ਜੋਤਿਸ਼ ਬਾਰੇ ਵਿਸਥਾਰ ਨਾਲ ਦੱਸਿਆ ਗਿਆ ਤੇ ਇਸ ਦੇ ਫ਼ਰਾਡ ਬਾਰੇ ਦਲੀਲਾਂ ਨਾਲ ਸਮਝਾਇਆ ਗਿਆ। ਸੈਮੀਨਾਰ ਦੌਰਾਨ ਜਸਪਾਲ ਮਾਜਰੀ ਵੱਲੋਂ ਇਨਕਲਾਬੀ ਗੀਤ ਗਾ ਕੇ ਆਪਣੀ ਹਾਜ਼ਰੀ ਲਗਵਾਈ ਗਈ ਤੇ ਤਰਕਸ਼ੀਲ ਆਗੂ ਪਵਨ ਰੱਤੋਂ ਵੱਲੋਂ ਆਪਣੇ ਵਿਚਾਰ ਪੇਸ਼ ਕੀਤੇ ਗਏ। ਸੈਮੀਨਾਰ ਦੀ ਸਫ਼ਲਤਾ ਲਈ ਹੋਰਨਾਂ ਤੋਂ ਇਲਾਵਾ ਸੁਨੀਲ ਨਾਸਤਿਕ, ਮਾ. ਮੰਗਤ ਰਾਮ ਭੋਲੀ, ਮਨਦੀਪ ਕੁਮਾਰ, ਭਾਰਤ ਭੂਸ਼ਨ, ਵਿਜੇ ਕੁਮਾਰ, ਰਵਿੰਦਰ ਸੋਨੀ, ਪ੍ਰੀਤਮ ਸਿੰਘ, ਐੱਸ.ਪੀ. ਸਿੰਘ, ਸੁਖਵਿੰਦਰ ਸਿੰਘ, ਰਵਿੰਦਰ ਭੀਮ, ਗਿਆਨ ਚੰਦ ਤੇ ਦਵਿੰਦਰ ਸਰਥਲੀ ਆਦਿ ਨੇ ਭਰਵਾਂ ਸਹਿਯੋਗ ਦਿੱਤਾ ਜਦਕਿ 25 ਜਨਵਰੀ 09 ਨੂੰ ਮਾਜਰੀ ਜੱਟਾਂ ਦੇ ਸੈਮੀਨਾਰ 'ਚ ਸੁਰਜੀਤ ਦੌਧਰ ਵੱਲੋਂ ਭਾਵਪੂਰਤ ਅੰਦਾਜ਼ 'ਚ ਦਲੀਲਾਂ ਸਮੇਤ ਪੇਸ਼ ਕੀਤੇ ਗਏ ਵਿਚਾਰਾਂ ਨੂੰ ਦਰਸ਼ਕਾਂ ਨੇ ਗਹੁ ਨਾਲ ਸੁਣਿਆ। ਸੈਮੀਨਾਰ 'ਚ ਪਿੰਡ ਦੀ ਸਰਪੰਚ ਸ਼੍ਰੀਮਤੀ ਜਗਦੇਵ ਕੌਰ ਜੀ ਵੀ ਹਾਜ਼ਰ ਸਨ।

**ਮਾਸਟਰ ਪ੍ਰੀਤਮ ਕੁਮਾਰ, ਰੋਪੜ**

**ਇਕਾਈ ਜੋਗਾ : ਸੈਮੀਨਾਰ :** ਇਸ ਇਕਾਈ ਵੱਲੋਂ ਕਾਮਰੇਡ ਜੰਗੀਰ ਸਿੰਘ ਜੋਗਾ ਯਾਦਗਾਰੀ ਸਥਾਨ ਵਿਖੇ 'ਅਜੋਕੇ ਰਸਮੋ ਰਿਵਾਜ਼ ਤੇ ਜੀਵਨ ਜਾਂਚ' ਵਿਸ਼ੇ ਤੇ ਸੈਮੀਨਾਰ ਕਰਵਾਇਆ ਗਿਆ ਜਿਸ ਵਿੱਚ ਸੁਸਾਇਟੀ ਦੇ ਸੂਬਾਈ ਆਗੂ ਰਾਜਿੰਦਰ ਭਦੌੜ ਮੁੱਖ਼ ਵਕਤਾ ਸਨ। ਉਨ੍ਹਾਂ ਸਮਾਜ ਵਿੱਚ ਪਾਈਆਂ ਜਾਂਦੀਆਂ ਬੇਲੋੜੀਆਂ ਰਸਮਾਂ ਦਾ ਜ਼ਿਕਰ ਕਰਦਿਆਂ ਬਦਲ ਰਹੇ ਸਮੇਂ ਅਨੁਸਾਰ ਇਨ੍ਹਾਂ ਨੂੰ ਤਿਆਗਣ ਦਾ ਸੱਦਾ ਦਿੱਤਾ। ਮੰਚ ਸੰਚਾਲਨ ਇੰਦਰਜੀਤ ਝੱਬਰ ਨੇ ਕੀਤਾ ਤੇ ਸੈਮੀਨਾਰ 'ਚ ਪਹੁੰਚੇ ਵਿਅਕਤੀਆਂ ਦਾ ਧੰਨਵਾਦ ਸੁਖਵੀਰ ਜੋਗਾ ਵੱਲੋਂ ਕੀਤਾ ਗਿਆ। ਸੈਮੀਨਾਰ ਵਿੱਚ ਹੋਰਨਾਂ ਤੋਂ ਇਲਾਵਾ ਵਿੰਦਰ ਸਿੰਘ ਜੋਗਾ, ਹਰਬੰਸ ਸਿੰਘ ਤੇ ਰਾਜੇਸ਼ ਕੁਮਾਰ ਵਾਦੀ ਵੀ ਹਾਜ਼ਰ ਸਨ।

☛ ਇਕਾਈ ਵੱਲੋਂ ਪਿੰਡ ਬੁਰਜ ਝੱਬਰ ਦੇ ਐਲੀਮੈਂਟਰੀ ਸਕੂਲ ਵਿਖੇ ਵਿਦਿਆਰਥੀ, ਅਧਿਆਪਕ ਅਤੇ ਮਾਪਿਆਂ ਦਾ ਪੜ੍ਹਾਈ ਦੇ ਸੰਦਰਭ 'ਚ ਆਪਸੀ ਰਿਸ਼ਤਾ ਵਿਸ਼ੇ ਤੇ ਸੈਮੀਨਾਰ ਕਰਵਾਇਆ ਗਿਆ ਜਿਸ ਵਿੱਚ ਸੂਬਾਈ ਆਗੂ ਬਲਵਿੰਦਰ ਬਰਨਾਲਾ ਮੁੱਖ ਬੁਲਾਰੇ ਸਨ। ਉਨ੍ਹਾਂ ਕਿਹਾ ਕਿ ਵਿਦਿਆਰਥੀਆਂ ਦੀ ਜ਼ਿੰਦਗੀ 'ਚ ਮਾਪਿਆਂ ਦੇ ਨਾਲ-ਨਾਲ ਅਧਿਆਪਕ, ਸਮਾਜ ਤੇ ਸਰਕਾਰ ਦਾ ਵਿਸ਼ੇਸ਼ ਰੋਲ ਹੁੰਦਾ ਹੈ। ਸੈਮੀਨਾਰ ਵਿੱਚ ਸੁਖਵੀਰ ਜੋਗਾ ਤੇ ਇੰਦਰਜੀਤ ਝੱਬਰ ਨੇ ਵੀ ਆਪਣੇ ਵਿਚਾਰ ਰੱਖੇ। ਹੋਰਨਾਂ ਤੋਂ ਇਲਾਵਾ ਮਾਸਟਰ ਦਰਸ਼ਨ ਸਿੰਘ ਜੋਗਾ, ਰਾਜੇਸ਼ ਵਾਦੀ ਅਕਲੀਆ, ਬਲਦੇਵ ਸਿੰਘ ਅਕਲੀਆ, ਭੁਪਿੰਦਰ ਸਿੰਘ, ਬਿੰਦਰ ਜੋਗਾ, ਗੁਰਚਰਨ ਸਿੰਘ, ਗੁਰਸੇਵਕ ਸਿੰਘ ਝੱਬਰ ਤੇ ਮਾਸਟਰ ਸਮਰਜੀਤ ਸਿੰਘ ਬੱਧੀ ਵੀ ਹਾਜ਼ਰ ਸਨ।

**ਸੁਖਵੀਰ, ਜੋਗਾ**



ਨਵੰਬਰ-ਦਸੰਬਰ 08 ਦਾ ਸਮੁੱਚਾ ਮੈਟਰ ਕਾਬਿਲ-ਏ-ਤਾਰੀਫ਼ ਸੀ। ਸੰਪਾਦਕੀ ਮਾਨਸਿਕ ਸਿਹਤ ਵਿੱਚ ਬੱਚਿਆਂ ਤੇ ਵਿਦਿਆਰਥੀਆਂ ਦੀ ਮਾਨਸਿਕਤਾ ਨੂੰ ਵਿਗਿਆਨਕ ਲੀਹਾਂ ਤੇ ਵਿਕਸਿਤ ਕਰਨ ਲਈ ਬਹੁਤ ਹੀ ਉਸਾਰੂ ਸੁਝਾਅ ਦਿੱਤੇ ਗਏ। ਮੈਗਜ਼ੀਨ ਵਿੱਚ ਵਿਗਿਆਨ ਸਾਡਾ ਪਹਿਰੇਦਾਰ, ਅਸੀਂ ਜਾਨਵਰਾਂ ਤੋਂ ਕਿਵੇਂ ਵੱਖਰੇ ਹਾਂ, ਧਰਮ ਤੇ ਬ੍ਰਹਿਮੰਡ ਆਦਿ ਰਚਨਾਵਾਂ ਗਿਆਨ ਵਰਧਕ ਸਨ। ਡਾਕਟਰ ਸਰਹਿੰਦੀ ਤੇ ਸੁਰਜੀਤ ਦਲ ਸਿੰਘ ਵਾਲਾ ਦੀਆਂ ਰਚਨਾਵਾਂ ਜਾਣਕਾਰੀ ਦਾ ਸੋਮਾ ਹੁੰਦੀਆਂ ਹਨ।

**ਸੁਮੀਤ ਸਿੰਘ, ਅੰਮ੍ਰਿਤਸਰ।**



ਨਵੇਂ ਸਾਲ ਦਾ ਪਲੇਠਾ ਅੰਕ ਪੜ੍ਹ ਕੇ ਕਾਫ਼ੀ ਕੁਝ ਸਿੱਖਣ ਨੂੰ ਮਿਲਿਆ। ਡਾ. ਹਰਚੰਦ ਸਿੰਘ ਸਰਹਿੰਦੀ ਦੇ ਲੇਖ 'ਮੌਤ ਤੋਂ ਪਰਤੇ ਮਨੁੱਖ ਦੀ ਕਹਾਣੀ' ਦੀ ਪੇਸ਼ਕਾਰੀ ਬਹੁਤ ਪਸੰਦ ਆਈ। ਸ਼ਬਦਾਵਲੀ ਉੱਚ ਕੋਟੀ ਦੀ ਤੇ ਕਾਬਿਲ-ਏ-ਤਾਰੀਫ਼ ਸੀ। ਨਾਰਕੋ ਟੈਸਟ ਤੇ ਕੇਸ ਰਿਪੋਰਟ ਖ਼ੂਨ ਦਾ ਰਹੱਸ ਵੀ ਗਿਆਨ ਵਰਧਕ ਸਨ। ਮੈਗਜ਼ੀਨ 'ਚ ਵਿਆਹ ਸਬੰਧੀ ਥਾਂ ਢੁਕਵਾਂ ਨਜ਼ਰ ਨਹੀਂ ਆਇਆ।

**ਨਵਦੀਪ ਗਾਂਧੀ, ਫ਼ਰੀਦਕੋਟ**



ਮੈਗਜ਼ੀਨ ਦੀ ਪੇਸ਼ਕਾਰੀ 'ਚ ਨਿਰੰਤਰ ਸੁਧਾਰ ਆ ਰਿਹਾ ਹੈ। ਨਾਰਕੋਟੈਸਟ ਬਾਰੇ ਆਰਟੀਕਲ ਰੌਚਿਕ ਸੀ। ਹੇਮ ਰਾਜ ਸਟੈਨੋ ਦੇ ਆਰਟੀਕਲ ਦੀ ਉਡੀਕ ਹੈ। ਨਵਾਂ ਕਾਲਮ 'ਪੁਸਤਕ ਰਿਵਿਊ' ਪਸੰਦ ਆਇਆ। 'ਆਓ ਜਾਦੂ ਸਿੱਖੀਏ' ਕਾਲਮ ਦੀ ਘਾਟ ਰੜਕੀ। **ਰਣਦੀਪ ਵਿੱਕੀ, ਸੰਗਤਪੁਰਾ**



ਮੈਂ ਤਰਕਸ਼ੀਲ ਮੈਗਜ਼ੀਨ ਨਾਲ ਕਾਫ਼ੀ ਸਮੇਂ ਤੋਂ ਜੁੜੀ ਹੋਈ ਹਾਂ। ਕੁਝ ਕਾਰਣਾਂ ਕਰਕੇ ਇਸ ਦੇ ਪਿਛਲੇ ਦੋ ਤਿੰਨ ਅੰਕ ਨਹੀਂ ਪੜ੍ਹ ਸਕੀ ਪਰ ਜਨਵਰੀ-ਫ਼ਰਵਰੀ 09 ਦਾ ਅੰਕ ਪੜ੍ਹ ਕੇ ਹੈਰਾਨ ਰਹਿ ਗਈ। ਏਨੇ ਥੋੜ੍ਹੇ ਸਮੇਂ 'ਚ ਮੈਗਜ਼ੀਨ 'ਚ ਹਾਂ-ਪੱਖੀ ਤਬਦੀਲੀ ਵੇਖਣ ਨੂੰ ਮਿਲੀ। 'ਹਵਾ 'ਚ ਲਿਖੇ ਹਰਫ਼' ਤੇ ਜਗਿਆਸਾ ਕਾਲਮ ਬਹੁਤ ਵਧੀਆ ਲੱਗੇ। ਕੇਸ ਰਿਪੋਰਟਾਂ ਸਾਨੂੰ ਮੁਸ਼ਕਲਾਂ ਤੋਂ ਘਬਰਾਉਣ ਦੀ ਬਜਾਏ ਉਨ੍ਹਾਂ ਦਾ ਹੱਲ ਲੱਭਣ ਦੀ ਸਿੱਖਿਆ ਦਿੰਦੀਆਂ ਹਨ। ਕੁੱਲ ਮਿਲਾ ਕੇ ਸਾਰਾ ਮੈਟਰ ਬਹੁਤ ਵਧੀਆ ਸੀ। **ਅਮਨੀਤ ਕੌਰ ਜੈਤੋ (ਫ਼ਰੀਦਕੋਟ)**



ਮੈਗਜ਼ੀਨ ਦਾ ਇਹ ਅੰਕ ਪੜ੍ਹਿਆ ਤੇ ਪਸੰਦ ਆਇਆ। ਡਾ. ਹਰਚੰਦ ਸਿੰਘ ਸਰਹਿੰਦੀ ਦਾ ਲੇਖ ਬਹੁਤ ਪਸੰਦ ਆਇਆ। ਡਾ. ਸੁਰਿੰਦਰ ਅਜਨਾਤ ਦਾ ਲੇਖ ਧਰਮ ਤੇ ਬ੍ਰਹਿਮੰਡ ਦੀ ਦੂਸਰੀ ਕਿਸ਼ਤ ਕਾਬਿਲ-ਏ-ਤਾਰੀਫ਼ ਸੀ।

**ਰਵੀਇੰਦਰ ਸਿੰਘ, ਕੁੱਲੇਵਾਲ (ਸ਼ਹੀਦ ਭਗਤ ਸਿੰਘ ਨਗਰ)**



ਇਸ ਅੰਕ ਵਿੱਚ ਅੰਮ੍ਰਿਤ ਦੀਵਾਨਾ ਕੈਨੇਡਾ ਦੀ ਕਵਿਤਾ 'ਧਰਤੀ ਦੀ ਧੀ' ਖੁਸ਼ਵੰਤ ਸਿੰਘ ਦੀ ਰਚਨਾ 'ਕੀ ਸਾਨੂੰ ਪ੍ਰਮਾਤਮਾ ਦੀ ਜ਼ਰੂਰਤ ਹੈ?' ਨਾਰਕੋ ਟੈਸਟ ਤੇ 'ਜਾਸੂਸੀ ਤੋਂ ਪੁਲਾੜ ਤੱਕ' ਆਦਿ ਰਚਨਾਵਾਂ ਵਧੀਆ ਲੱਗੀਆਂ।



**ਜਸਵਿੰਦਰ ਪੰਜਾਬੀ, ਭੁੱਨਰਹੇੜੀ (ਪਟਿਆਲਾ)**

ਜਨਵਰੀ-ਫ਼ਰਵਰੀ ਦਾ ਅੰਕ ਕਾਫ਼ੀ ਜਾਣਕਾਰੀ ਭਰਪੂਰ ਸੀ। ਮੁੱਖ ਪੰਨੇ ਤੇ ਛਪਿਆ ਗੁਲਾਬ ਦਾ ਫ਼ੁੱਲ ਜਿਵੇਂ ਕਹਿ ਰਿਹਾ ਸੀ ਕਿ ਦਿਮਾਗ਼ ਖ਼ੋਲ੍ਹ ਕੇ ਸੋਚੋ ਤੇ ਰੂੜੀਵਾਦੀ ਰੀਤੀ ਰਿਵਾਜ਼ਾਂ ਨੂੰ ਭੁੱਲ ਜਾਓ। ਨਵੇਂ ਸਾਲ ਦਾ ਹਰਮਨਪ੍ਰੀਤ ਜੀਦਾ ਦਾ ਗੀਤ ਵਧੀਆ ਸੀ। ਸੰਪਾਦਕੀ ਵੀ ਕਮਾਲ ਦੀ ਸੀ। ਡਾ. ਹਰਚੰਦ ਸਿੰਘ ਸਰਹਿੰਦੀ ਦਾ ਲੇਖ 'ਮੌਤ ਤੋਂ ਪਰਤੇ ਮਨੁੱਖ ਦੀ ਕਹਾਣੀ' ਪਸੰਦ ਆਇਆ। 'ਮਨੋਰੋਗ ਮਾਹਿਰ ਦੀ ਕਲਮ' ਤੋਂ ਕਾਲਮ ਵਿੱਚ ਡਾ. ਬਲਵੰਤ ਸਿੰਘ ਸਿੱਧੂ ਬਹੁਤ ਸਾਰੇ ਭਰਮ ਭੁਲੇਖ਼ੇ ਦੂਰ ਕਰਦੇ ਹਨ। ਸੁਖ਼ਦੇਵ ਫ਼ਗਵਾੜਾ ਦੀ ਰਚਨਾ ਅੰਧ ਵਿਸ਼ਵਾਸੀ ਰਹੁ ਰੀਤਾਂ ਨਵਾਂ ਰਾਹ ਵਿਖਾਉਂਦੀ ਸੀ। ਨਵੇਂ ਲੇਖ਼ਕਾਂ ਦੀਆਂ ਰਚਨਾਵਾਂ ਸ਼ਾਮਲ ਕਰਨਾ ਚੰਗਾ ਉੱਦਮ ਹੈ। ਖ਼ੋਜ-ਖ਼ਬਰ ਵਿੱਚ ਨਵੀਆਂ ਖ਼ੋਜਾਂ ਦੀ ਜਾਣਕਾਰੀ ਪਸੰਦ ਆਈ। ਬੱਚਿਆਂ ਲਈ ਜ਼ਰੂਰ ਕੁਝ ਨਾ ਕੁਝ ਛਾਪਦੇ ਰਹੋ। ਸਾਰਾ ਮੈਟਰ ਵਧੀਆ ਸੀ।

**ਲਖ਼ਵਿੰਦਰ ਸ਼ਰੀਂਹਵਾਲਾ (ਫਿਰੋਜ਼ਪੁਰ)**



ਮੈਗਜ਼ੀਨ ਦਾ ਟਾਈਟਲ ਆਕਰਸ਼ਕ ਸੀ। ਹੋਰ ਵੀ ਚੰਗਾ ਹੋਵੇ ਜੇਕਰ ਟਾਈਟਲ ਮੌਜੂਦਾ ਸਮਕਾਲੀ ਮਸਲਿਆਂ ਵੱਲ ਇਸ਼ਾਰਾ ਕਰਦਾ ਹੋਵੇ। ਬਾਕੀ ਮੈਟਰ ਸੰਪੂਰਨ ਸੀ।

**ਭੋਲਾ ਸਿੰਘ ਨੰਬਰਦਾਰ, ਦਿਆਲਪੁਰਾ ਬਰੇਟਾ**



ਜਨਵਰੀ-ਫਰਵਰੀ 2009 ਦਾ ਮੈਗਜ਼ੀਨ ਪੜ੍ਹਿਆ। ਮੈਗਜ਼ੀਨ ਦਾ ਹਰ ਅੰਕ ਬਹੁਤ ਕੁਝ ਸਿਖਾਉਂਦਾ ਹੈ। ਡਾ. ਹਰਚੰਦ ਸਿੰਘ ਸਰਹਿੰਦੀ ਦੀ ਲਿਖ਼ਤ 'ਮੌਤ ਤੋਂ ਪਰਤੇ ਮਨੁੱਖ ਦੀ ਕਹਾਣੀ' ਵਿੱਚੋਂ ਜ਼ਿੰਦਗੀ ਦੇ ਕਈ ਸੱਚ ਜਾਨਣ ਨੂੰ ਮਿਲੇ। ਮੈਗਜ਼ੀਨ ਵਿੱਚੋਂ ਕੇਸ ਰਿਪੋਰਟਾਂ ਪੜ੍ਹ ਕੇ ਬਹੁਤ ਕੁਝ ਸਿੱਖਣ ਨੂੰ ਮਿਲਦਾ ਹੈ।

**ਮਨਪ੍ਰੀਤ ਕੌਰ ਮਨੂੰ, ਪਿੰਡ ਤੇ ਡਾਕ : ਪਾਕਾਂ (ਫਿਰੋਜ਼ਪੁਰ)**

ਤੁਸੀਂ ਆਪਣੇ 'ਖ਼ਤ' SMS ਤੇ e-mail ਰਾਹੀਂ ਵੀ ਭੇਜ ਸਕਦੇ ਹੋ lramswarn@gmail.com, *94173-62085



## ਅਹਿਮ ਦਿਨ

**8 ਮਾਰਚ- ਕੌਮਾਂਤਰੀ ਔਰਤ ਦਿਵਸ**

8 ਮਾਰਚ ਨੂੰ ਨਿਊਯਾਰਕ ਵਿਖੇ ਕੱਪੜਾ ਮਿੱਲਾਂ ਵਿੱਚ ਕੰਮ ਕਰਦੀਆਂ ਔਰਤਾਂ ਵੱਲੋਂ ਅਮਾਨਵੀ ਹਾਲਤਾਂ ਅਤੇ ਘੱਟ ਉਜਰੱਤ ਲਈ ਰੋਸ ਮੁਜ਼ਾਹਰ ਕੀਤਾ, ਜਿਸਨੂੰ ਬਾਅਦ ਵਿੱਚ ਯੂ.ਐਨ.ਓ ਨੇ 'ਔਰਤ ਦਿਵਸ' ਵਜੋਂ ਮਨਾਉਣ ਦਾ ਫੈਸਲਾ ਕੀਤਾ।

**14 ਮਾਰਚ - ਜਨਮ ਦਿਨ : ਐਲਬਰਟ ਆਈਨਸਟਾਈਨ**

ਜਿਸਨੇ ਥਿਓਰੀ ਆਫ ਰੈਲੇਟਿਵਟੀ ਦਾ ਸਿਧਾਂਤ ਦਿੱਤਾ।

**21 ਮਾਰਚ ਫਾਰੈਸਟ ਡੇ**

ਪਹਿਲਾਂ ਫਾਰੈਸਟ ਡੇ ਇੰਡੋਨੇਸ਼ੀਆ ਦੇ ਬਾਲੀ ਸ਼ਹਿਰ ਵਿੱਚ 21 ਮਾਰਚ 2008 ਨੂੰ ਮਨਾਇਆ ਗਿਆ। ਜਿਸ ਵਿੱਚ ਜੰਗਲ ਨੂੰ ਜਲਵਾਯੂ ਦੇ ਤਬਦੀਲੀ ਦੇ ਪ੍ਰਸੰਗ ਵਿੱਚ ਰੱਖ ਕੇ ਦੁਨੀਆਂ ਭਰ ਦੇ ਚਿੰਤਕਾਂ, ਵਿਗਿਆਨੀਆਂ ਅਤੇ ਵਾਤਾਵਰਣ ਪ੍ਰੇਮੀਆਂ ਨੇ ਵਿਚਾਰਿਆ।

**23 ਮਾਰਚ-ਸ਼ਹੀਦ ਭਗਤ ਸਿੰਘ, ਰਾਜਗੁਰੂ ਅਤੇ ਸੁਖਦੇਵ ਦਾ ਸ਼ਹੀਦੀ ਦਿਵਸ**

ਇਸੇ ਦਿਨ ਹੀ ਖਾਲਸਤਾਨੀ ਦਹਿਸ਼ਗਰਦਾਂ ਵੱਲੋ ਕਵੀ ਪਾਸ਼ ਨੂੰ ਸ਼ਹੀਦ ਕੀਤਾ ਗਿਆ।

**10 ਅਪ੍ਰੈਲ - ਡਾ. ਅਬਰਾਹਮ ਕਾਵੂਰ ਦਾ ਜਨਮ ਦਿਨ।**

ਕਾਵੂਰ ਕੇਰਲਾ ਦੇ ਸ਼ਹਿਰ ਤਿਰੂਵਾਲਾ ਵਿਖੇ ਪਿਤ ਰੈਵਕਵੂਰ ਅਤੇ ਮਾਤਾ ਅੱਕਾ ਕਾਵੂਰ ਦੇ ਘਰ 10 ਅਪ੍ਰੈਲ 1897 ਨੂੰ ਪੈਦਾ ਹੋਇਆ।

**21 ਅਪ੍ਰੈਲ ਐਸਟ੍ਰੋਨਾਮੀ ਡੇ**

ਇਸ ਦਿਨ ਦੀ ਸ਼ੁਰੂਆਤ 1973ਵਿੱਚ ਐਸਟ੍ਰੋਨਾਮੀ ਐਸੋਸੀਏਸ਼ਨ ਨਾਰਥਨ ਕੈਲੇਫੋਰਨੀਆ ਦੇ ਪ੍ਰਧਾਨ ਡਗ ਬਰਗਰ ਦੇ ਉੱਦਮ ਨਾਲ ਸ਼ੁਰੂ ਹੋਈ ਜਿਸਨੂੰ ਸਲਾਨਾ ਅਵਸਰ ਵਜੋਂ ਮਨਾਉਂਦਿਆਂ ਤਾਰਾ ਵਿਗਿਆਨੀ ਅਤੇ ਮਾਹਿਰ ਆਮ ਲੋਕਾਂ ਨਾਲ ਵਿਚਾਂਰ ਵਟਾਂਦਰਾ ਕਰਦੇ ਹਨ।

ਤਰਕਸ਼ੀਲ ਸੁਸਾਇਟੀ ਦੇ ਮੈਂਬਰਾਂ ਅਤੇ ਸਮਰਥਕਾਂ ਨੂੰ ਇਹਨਾਂ ਵਿਸ਼ੇਸ ਦਿਨਾਂ ਤੇ ਆਪਣੇ ਵੱਲੋਂ ਵਿਗਿਆਨਕ ਸੋਚ ਦੇ ਪਸਾਰ ਲਈ ਯਤਨ ਜੁਟਾਉਣ ਦੀ ਅਪੀਲ ਹੈ।

.. ਅਦਾਰਾ

## 'ਪ੍ਮਾਤਮਾ' ਦੀ ਜਆਬਦੇਹੀ

ਇਹ ਇਕ ਅਨੁਮਾਨ ਹੀ ਹੈ ਕਿ ਇੰਗਲੈਂਡ ਦੀ ਲਗਭਗ ਚਾਲੀ ਪ੍ਰਤੀਸ਼ਤ ਅਬਾਦੀ ਨੂੰ ਪ੍ਰਮਾਤਮਾ ਦੀ ਹੋਂਦ ਬਾਰੇ ਸ਼ੱਕ ਹੈ ਅਤੇ ਉਹ ਚਰਚ ਤੇ ਗਿਰਜਾ-ਘਰ ਨਹੀਂ ਜਾਂਦੇ। ਨੌਜੁਆਨ ਪੀੜ੍ਹੀ ਵਿੱਚ ਨਾਸਤਿਕਾਂ ਦੀ ਗਿਣਤੀ ਬੁਹਤ ਜਿਆਦਾ ਹੈ, ਅਰਥਾਤ ਸੱਠ ਪ੍ਰਤੀਸ਼ਤ। ਮੈਂ ਯੂਰਪ ਬਾਰੇ ਜਿੰਨਾ ਵੀ ਜਾਣਦਾ ਹਾਂ, ਉਸ ਸਬੰਧੀ ਅਨੁਮਾਨ ਨਾਲ ਇਹ ਕਹਿ ਸਕਦਾ ਹਾਂ ਕਿ ਸਕੈਂਡੇਨੇਵੀਅਨ ਦੇਸ਼ਾਂ ਅਤੇ ਹਾਲੈਂਡ ਵਿੱਚ ਵੀ ਅਜਿਹੀ ਹੀ ਸਥਿਤੀ ਹੋਵੇਗੀ। ਬਾਕੀ ਦਾ ਯੂਰਪ ਜਿਆਦਾਤਰ ਰੋਮਨ ਕੈਥੋਲਿਕ ਜਾਂ ਗਰੀਕ ਆਰਥੋਡੌਕਸ ਚਰਚ ਦਾ ਅਨੁਯਾਈ ਹੈ। ਉਨ੍ਹਾਂ ਵਿਚਲੇ ਸ਼ੱਕੀ ਖੁੱਲ੍ਹ ਕੇ ਤਾਂ ਸਾਹਮਣੇ ਨਹੀਂ ਆਉਂਦੇ, ਪਰ ਇਹ ਮੰਨਿਆ ਜਾ ਸਕਦਾ ਹੈ ਕਿ ਗਿਰਜਾ ਘਰਾਂ ਵਿੱਚ ਹਾਜ਼ਰੀ ਅੱਜ ਵੀਹ ਸਾਲ ਪਹਿਲਾਂ ਦੇ ਮੁਕਾਬਲੇ ਬਹੁਤ ਘੱਟ ਹੈ।

ਹੁਣ ਇੰਗਲੈਂਡ ਦੇ ਨਾਸਤਿਕ ਖੁੱਲ੍ਹ ਕੇ ਸਾਹਮਣੇ ਆ ਗਏ ਹਨ। ਲੰਡਨ ਦੇ ਚਾਰ ਬੱਸ ਰੂਟਾਂ ਉੱਤੇ ਬੱਸਾਂ ਦੇ ਵੱਡੇ ਵੱਡੇ ਸਾਈਨ ਬੋਰਡ ਲੱਗੇ ਹੋਏ ਹਨ, ਜਿਨ੍ਹਾਂ ਉੱਤੇ ਲਿਖਿਆ ਹੋਇਆ ਹੈ, "ਏਥੇ ਕੋਈ ਪ੍ਰਮਾਤਮਾ ਨਹੀਂ, ਇਸ ਕਰ ਕੇ ਚਿੰਤਾ ਛੱਡੋ ਅਤੇ ਜੀਵਨ ਦਾ ਆਨੰਦ ਲਓ।" ਇਹਨਾਂ ਨਾਸਤਿਕਾਂ ਨੇ ਆਪਣਾ ਪ੍ਰਚਾਰ ਕਰਨ ਲਈ ਪੈਸੇ ਲਈ ਵੀ ਅਪੀਲ ਕੀਤੀ। ਉਨ੍ਹਾਂ ਨੂੰ ਲਗਭਗ 55000 ਪੌਂਡ ਮਿਲਣ ਦੀ ਉਮੀਦ ਸੀ, ਪਰ ਉਨ੍ਹਾਂ ਨੂੰ ਇੱਕ ਲੱਖ ਚਾਲੀ ਹਜ਼ਾਰ ਪੌਂਡ ਤੋਂ ਜਿਆਦਾ ਮਿਲ ਗਏ। ਉਨ੍ਹਾਂ ਦੀ ਅੰਡਰ-ਗਰਾਊਂਡ ਸਟੇਸ਼ਨਾਂ, ਜਨਤਕ ਥਾਵਾਂ ਅਤੇ ਸਾਰੇ ਬੱਸ ਰੂਟਾਂ ਉੱਤੇ ਹੋਰਡਿੰਗ ਲਾਉਣ ਦੀ ਯੋਜਨਾ ਹੈ।

... ਖੁਸ਼ਵੰਤ ਸਿੰਘ

ਸਾਡਾ ਮਨੋਰਥ ਨੌਜਵਾਨਾਂ ਵਿੱਚ, ਜ਼ਿੰਦਗੀ ਲਈ ਵਿਸ਼ਵਾਸ ਅਤੇ ਲੋਕਾਂ ਲਈ ਮੁਹੱਬਤ ਭਰਨਾ ਹੈ। ਅਸੀਂ ਲੋਕਾਂ ਨੂੰ ਬਹਾਦਰ ਬਣਨ ਲਈ ਦਸਣਾ ਚਾਹੁੰਦੇ ਹਾਂ। ਇਹ ਜਰੂਰੀ ਹੈ ਅਤੇ ਮਨੁੱਖ ਨੂੰ ਇਹ ਸਮਝਣਾ ਚਾਹੀਦਾ ਹੈ ਕਿ ਉਹ ਸੰਸਾਰ ਦਾ ਮਾਲਕ ਹੈ ਤੇ ਸਿਰਜਣਹਾਰ ਹੈ। ਧਰਤੀ ਉਪਰਲੀਆਂ ਸਾਰੀਆਂ ਬਿਪਤਾਵਾਂ ਲਈ ਉਹ ਜਿੰਮੇਵਾਰ ਹੈ ਅਤੇ ਜ਼ਿੰਦਗੀ ਵਿੱਚ ਜੋ ਕੁਝ ਚੰਗਾ ਹੈ, ਇਸ ਦਾ ਸਿਲਾ ਉਸਨੂੰ ਜਾਂਦਾ ਹੈ।

... ਗੋਰਕੀ।

ਜਿਲਦ ਨੰ. 8 ਰਜਿ ਨੰ: PUNPUN/2002/5393 ਅੰਕ : 2

ਵਿਜੈਵਾੜਾ (ਆਂਧਰਾ ਪ੍ਰਦੇਸ਼) ਵਿਖੇ ਹੋਈ ਆਲਮੀ ਨਾਸਤਿਕ ਕਾਨਫਰੰਸ ਦੀਆਂ ਝਲਕੀਆਂ




ਡੈਲੀਗੇਟਾਂ ਨੂੰ ਸੰਬੋਧਨ ਕਰਦੇ ਹੋਏ ਡਾ. ਵਿਜਯਮ ਗੋਰਾ




ਸਕੂਲੀ ਬੱਚੇ ਮੰਚ 'ਤੇ ਮਹਾਨ ਵਿਗਿਆਨੀਆਂ ਦੀਆਂ ਤਸਵੀਰਾਂ ਨਾਲ

If undelivered please return to :

**Tarksheel**

Tarksheel Bhawan, Tarksheel Chowk,
Sanghera Bye Pass, BARNALA-148101
Post Box No. 55
Ph. 01679-241466, Cell. 98769 53561
Web: www.tarksheel.org

BOOK POST
(Printed Matter)

To ..........................................

Vill..........................................

P.O..........................................

Distt..........................................